# ਖ਼ਾਲਸੇ ਦੀ
# ਇਕ ਸੌ ਇਕ ਅਰਦਾਸ



ਗਿਆਨੀ ਠਾਕੁਰ ਸਿੰਘ

ੴ ਸਤਿਗੁਰ ਪ੍ਰਸਾਦਿ ॥

# ਖਾਲਸੇ ਦੀ
# ਇਕ ਸੌ ਇਕ ਅਰਦਾਸ

ਲੇਖਕ :

ਗਿਆਨੀ ਠਾਕੁਰ ਸਿੰਘ

ਵਿਦਿਆਰਥੀ ਦਮਦਮੀ ਟਕਸਾਲ



ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 81-7601-660-8

ਪਹਿਲੀ ਐਡੀਸ਼ਨ — ਅਕਤੂਬਰ 2004

ਭੇਟਾ : 100-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ : (0183) 2542346, 2547974, 2557973

ਫੈਕਸ : 91-183-2547974

E.Mail : csjs@vsnl.com, csjsexports@vsnl.com

Website: www.csjs.com

*Printed in India*

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਦਾਸ ਵਲੋਂ

**ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥**

**ਸਤਿਗੁਰੂ ਜੀ ਦੀ ਸਾਜੀ ਨਿਵਾਜੀ ਗੁਰੂ ਰੂਪ ਗੁਰੂ ਖਾਲਸਾ ਸਾਧ ਸੰਗਤ ਜੀ**

**ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥**

ਬੇਨਤੀ ਹੈ ਕਿ ਦਾਸ ਵਲੋਂ ਜੋ ਧਾਰਮਿਕ ਵਿਦਿਆ ਦਮਦਮੀ ਟਕਸਾਲ ਵਿਚ ਜੂਨ 1974 ਤੋਂ ਜੁਲਾਈ 1977 ਤਕ ਸੰਤ ਗਿ: ਕਰਤਾਰ ਸਿੰਘ ਜੀ ਖਾਲਸਾ (ਦਮਦਮੀ ਟਕਸਾਲ ਦੇ ਤੇਰ੍ਹਵੇਂ ਮੁਖੀ) ਜੀ ਪਾਸੋਂ ਸਿਖੀ ਹੈ ਅਤੇ 16 ਅਗਸਤ ਸ਼ਾਮ 6 ਵਜੇ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾ ਤੋਂ ਬਾਅਦ ਦਮਦਮੀ ਟਕਸਾਲ ਦੇ ਚੌਦ੍ਹਵੇਂ ਮੁਖੀ ਸੰਤ ਗਿ: ਜਰਨੈਲ ਸਿੰਘ ਜੀ ਖਾਲਸਾ ਪਾਸੋਂ 1983 ਜੁਲਾਈ ਦੇ ਮਹੀਨੇ ਤਕ ਧਾਰਮਿਕ ਅਧਿਆਤਮਕ ਵਿਦਿਆ ਦੀ ਪ੍ਰਾਪਤੀ ਕੀਤੀ, 24 ਜੁਲਾਈ 1983 ਤੋਂ SGPC ਵਿਚ ਕੀਰਤਨ ਅਤੇ ਕਥਾ ਦੀ ਸੇਵਾ ਅਰੰਭ ਕੀਤੀ, ਗੁ: ਸ੍ਰੀ ਦੂਖ ਨਿਵਾਰਨ ਸਾਹਿਬ, ਗੁ: ਸ੍ਰੀ ਮੋਤੀ ਬਾਗ ਪਟਿਆਲਾ ਵਿਖੇ 31 ਮਈ 1995 ਤਕ ਕਥਾ ਦੀ ਸੇਵਾ ਕੀਤੀ, ਸੰਨ 2000 ਤੋਂ 2003 ਤੱਕ ਗੁ: ਦੂਖ ਨਿਵਾਰਨ ਵਿਖੇ ਕਥਾ ਕੀਤੀ ਅਤੇ ਹੋਰ ਅਨੇਕਾਂ ਗੁਰੂ ਘਰਾਂ ਵਿਚ ਸੇਵਾ ਕਰਨ ਤੋਂ ਅਨੇਕਾਂ ਮਹਾਂਪੁਰਸ਼ਾਂ ਵਿਦਵਾਨਾਂ ਦੀ ਸੰਗਤ ਕਰਕੇ ਗਿਆਨ ਵਿਗਿਆਨ ਪ੍ਰਾਪਤ ਹੋਇਆ। ਮਨ ਵਿਚ ਵਿਚਾਰ ਆਈ ਕਿ ਇਹ ਅਮੋਲਕ ਖ਼ਜ਼ਾਨਾ ਸੰਗਤਾਂ ਤਕ ਘਰ ਘਰ ਪਹੁੰਚਣਾ ਚਾਹੀਦਾ ਹੈ, ਸਤਿਗੁਰੂ ਜੀ ਦੀ ਅਤੇ ਮਹਾਂਪੁਰਖਾਂ ਦੀ ਕ੍ਰਿਪਾ ਦਾ ਸਦਕਾ C.D. ਰੂਪ ਵਿਚ ਸੰਗਤਾਂ ਨੇ ਬਹੁਤ ਕਥਾ ਦੇਸਾਂ ਵਿਦੇਸਾਂ ਵਿਚ ਸ੍ਰਵਣ ਕੀਤੀ ਹੈ। ਹੁਣ ਇਹ ਲਿਖਤੀ ਰੂਪ ਵਿਚ ਦਾਸ ਵਲੋਂ ਪਹਿਲੀ ਪੁਸਤਕ "ਖਾਲਸੇ ਦੀ ਇਕ ਸੌ ਇਕ ਅਰਦਾਸ" ਅਤੇ ਪ੍ਰਸ਼ਨ ਉਤਰ ਰੂਪ ਵਿਚ ਛਾਪਣ ਦਾ ਉਪਰਾਲਾ ਭਾਈ ਚਤਰ ਸਿੰਘ ਜੀਵਨ ਸਿੰਘ ਫਰਮ ਵਲੋਂ ਭਾਈ ਹਰਭਜਨ ਸਿੰਘ ਦੇ ਪ੍ਰੇਰਨਾ ਦੇਣ ਤੇ ਕੀਤਾ ਹੈ, ਇਸ ਪੁਸਤਕ ਵਿਚ ਮਹਾਨ ਕੋਸ਼, ਸ੍ਰੀ ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਗੁਰਮੁਖ ਪ੍ਰਕਾਸ਼, ਸਟੀਕ ਸ੍ਰੀ ਜਪੁਜੀ ਸਾਹਿਬ ਦਮਦਮੀ ਟਕਸਾਲ, ਗੁਰਬਾਣੀ ਪਾਠ ਦਰਸ਼ਨ ਵਿਚੋਂ ਜੋ ਗਿਆਨ ਪ੍ਰਾਪਤ ਹੋਇਆ ਉਹਨਾਂ ਦੀ ਮਦਦ ਦਾ ਸਦਕਾ ਇਹ ਪੁਸਤਕ ਲਿਖੀ ਗਈ। ਦਾਸ ਇਹ ਨਹੀਂ ਕਹਿੰਦਾ ਕਿ ਇਹ ਮੇਰਾ ਗਿਆਨ ਹੈ, ਇਹ ਸਾਰੀ ਵਿਦਿਆ ਟਕਸਾਲ ਦੀ ਹੀ ਦੇਣ ਹੈ। ਦਾਸ ਕੋਈ ਲਿਖਾਰੀ ਨਹੀਂ ਹਾਲੇ ਤਾਂ ਲਿਖਣ ਦੀ ਪਹਿਲੀ ਕਲਾਸ ਹੈ ਕੋਈ ਗਲਤੀ ਹੋਵੇ

ਤਾਂ ਮੁਆਫ ਕਰਨਾ। ਸਾਰੇ ਗਿਆਨਵਾਨ ਸਿੰਘ ਔਗੁਣ ਨਾ ਚਿਤਾਰਨਾ ਛੋਟਾ ਜਾਣ ਕੇ ਮੁਆਫ ਕਰ ਦੇਣਾ ਅਸੀਸ ਦੇਣਾ ਕਿ ਪ੍ਰਚਾਰ ਦੀ ਸੇਵਾ ਕਰਦੇ ਹੀ ਰਹੀਏ। ਭੁਲਾਂ ਚੁੱਕਾਂ ਦੀ ਮੁਆਫੀ ਜੇ ਕੋਈ ਗਲਤੀ ਹੋਵੇ ਤਾਂ ਸੁਝਾਓ ਦੇਣਾ ਜੀ।

*ਗੁਰੂ ਪੰਥ ਦਾ ਨਿਮਾਣਾ ਪ੍ਰਚਾਰਕ*
*ਠਾਕੁਰ ਸਿੰਘ ਪਟਿਆਲਾ*
*ਵਿਦਿਆਰਥੀ ਦਮਦਮੀ ਟਕਸਾਲ*

*7/18, ਗਰੀਨ ਪਾਰਕ ਕਲੋਨੀ, ਪਟਿਆਲਾ*
*ਸਰਹਿੰਦ ਰੋਡ, ਸਾਹਮਣੇ ਅਮਰ ਪੈਲੇਸ*
*ਫੋਨ ਨੰ: 2355783*
*0175-3094079*

# ਮੁੱਖ ਸ਼ਬਦ

ਦਸਵੇਂ ਸਤਿਗੁਰੂ ਜੀ ਦਾ ਇਕ ਸਿੱਖ ਪੂਰਬ ਦੇਸ਼ ਤੋਂ ਚਲ ਕੇ ਆਇਆ ਜਿਸ ਦਾ ਨਾਮ ਸੀ ਭਾਈ ਲਾਲ ਸਿੰਘ। ਬੜੇ ਚਾਅ ਨਾਲ ਦਰਸ਼ਨ ਕੀਤੇ ਤੇ ਜਥਾ ਯੋਗ ਭੇਟਾ ਅੱਗੇ ਰੱਖ ਕੇ ਦੋਵੇਂ ਹੱਥ ਜੋੜ ਕੇ ਮੱਥਾ ਟੇਕਿਆ ਅਤੇ ਗੁਰਾਂ ਦੇ ਅੱਗੇ ਸੰਗਤ ਵਿਚ ਬੈਠ ਗਿਆ। ਉਸ ਦੇ ਪਾਸ ਇਕ ਬਹੁਤ ਸੋਹਣੀ ਢਾਲ ਸੀ, ਸਾਰੇ ਸਿੰਘ ਹੱਥਾਂ ਵਿਚ ਢਾਲ ਪਕੜ ਕੇ ਦੇਖਦੇ ਅਤੇ ਸਲਾਹੁੰਦੇ ਹਨ। ਸਾਰੇ ਕਹਿੰਦੇ ਹਨ ਕਿ ਬੜੀ ਅੱਛੀ ਹੈ ਬੜੀ ਅੱਛੀ ਹੈ। ਸਤਿਗੁਰੂ ਜੀ ਦੀ ਨਿਗ੍ਹਾ ਉਸ ਪਾਸੇ ਪੈ ਗਈ, ਕਹਿਣ ਲੱਗੇ— ਇਹ ਤਾਂ ਆਮ ਜਿਹੀ ਢਾਲ ਹੈ। ਜਿਹੜੀ ਚੰਗੀ ਢਾਲ ਹੁੰਦੀ ਹੈ ਉਸ ਨੂੰ ਗੋਲੀ ਲਗ ਕੇ ਫੋੜ ਕੇ ਮੋਰੀ ਕਰਕੇ ਪਾਰ ਨਹੀਂ ਲੰਘਦੀ। ਪਰ ਇਸ ਵਿੱਚੋਂ ਗੋਲੀ ਲੱਗ ਕੇ ਪਾਰ ਹੋ ਜਾਵੇਗੀ ਫਿਰ ਬਹੁਤਾ ਕੀ ਸਲਾਹੁੰਦੇ ਹੋ ਇਸ ਢਾਲ ਨੂੰ, ਸੁਣ ਕੇ ਲਾਲ ਸਿੰਘ ਇਹ ਗੱਲ ਨਾ ਜਰ ਸਕਿਆ, ਹੰਕਾਰ ਵਿਚ ਆ ਕੇ ਉਸ ਘੜੀ ਕਹਿਣ ਲੱਗਾ, ਮੇਰੀ ਢਾਲ ਦਾ ਚਮੜਾ ਬਹੁਤ ਸਖ਼ਤ ਹੈ ਗੋਲੀ ਇਸ ਨੂੰ ਕਿੱਥੇ ਭੰਨ ਸਕਦੀ ਹੈ। ਇਸ ਵਿੱਚ ਵੱਜ ਕੇ ਗੋਲੀ ਪਿੱਛੇ ਛਿੱਗ ਪਵੇਗੀ ਇਸੇ ਕਰਕੇ ਮੈਂ ਬਹੁਤੇ ਪੈਸੇ ਖਰਚ ਕਰਕੇ ਖਰੀਦੀ ਹੈ। ਸੁਣ ਕੇ ਕਲਗੀਧਰ ਜੀ ਨੇ ਸਮਝਾਇਆ, 'ਇਹ ਗੋਲੀ ਬਹੁਤ ਬੁਰੀ ਬਲਾ ਹੈ।' ਜਦੋਂ ਗੋਲੀ ਲੱਗੇ ਤਾਂ ਇਸ ਨੂੰ ਕੌਣ ਪਰੇ ਹਟਾ ਸਕਦਾ ਹੈ। ਜਿਥੇ ਲੱਗਦੀ ਹੈ ਸੋਈ ਥਾਂ ਪਾੜ ਦੇਂਦੀ ਹੈ। ਇਹਦੇ ਅੱਗੇ ਕਿਸੇ ਦੀ ਰੋਕ ਨਹੀਂ ਹੈ। ਇਕ ਵਾਰ ਲੱਗਣੀ ਚਾਹੀਦੀ ਹੈ ਫਿਰ ਕਿਵੇਂ ਵੀ ਨਹੀਂ ਹਟ ਸਕਦੀ। ਭਾਈ ਲਾਲ ਸਿੰਘ ਬਹੁਤਿਆਂ ਵਿੱਚ ਖਿਝ ਕਰਕੇ ਕਹਿਣ ਲੱਗਾ ਮਨ ਅੰਦਰ ਹੱਠ ਰੱਖ ਕੇ, ਹੇ ਸਤਿਗੁਰੂ ਜੀ! ਬੰਦੂਕ ਮੰਗਾ ਕੇ ਗੋਲੀ ਚਲਾ ਕੇ ਹੁਣੇ ਹੀ ਭਰ ਕੇ ਦੇਖ ਲਵੋ ਮੇਰੀ ਢਾਲ ਨੂੰ ਗੋਲੀ ਵਿੰਨ੍ਹ ਨਹੀਂ ਸਕਦੀ। ਲੱਗ ਕੇ ਛਿੱਗ ਪਵੇਗੀ ਮੋਰੀ ਨਾ ਕਰ ਸਕੇਗੀ। ਗੁਰਾਂ ਨੇ ਜਾਣਿਆਂ ਕਿ ਸਿੱਖ ਨੇ ਹੱਠ ਧਾਰ ਲਿਆ ਹੈ, ਰਹਿਰਾਸ ਦਾ ਸਮਾਂ ਜਾਣ ਕੇ ਟਾਲ ਦਿੱਤਾ ਕਿਉਂਕਿ ਸਤਿਗੁਰੂ ਜੀ ਨਿੱਤਨੇਮ ਦੀ ਪਕਿਆਈ ਦ੍ਰਿੜ੍ਹ ਕਰਵਾਉਂਦੇ ਸੀ, ਕਹਿਣ ਲੱਗੇ, ਸਵੇਰ ਹੁੰਦਿਆਂ ਪਰਖਾਂਗੇ ਤੇ ਗੋਲੀ ਚਲਾਵਾਂਗੇ, ਦੇਖਦੇ ਹਾਂ ਕਿਵੇਂ ਢਾਲ ਅੱਗੇ ਅੜਦੀ ਹੈ। ਇਉਂ ਜ਼ਿਕਰ ਕਰਕੇ ਚੁੱਪ ਹੋ ਗਏ ਰਹਿਰਾਸ ਦਾ ਪਾਠ ਸੁਣ ਕੇ ਸਾਰੇ ਆਪੋ ਆਪਣੇ ਅਸਥਾਨ ਤੇ ਚਲੇ ਗਏ, ਭਾਈ ਲਾਲ ਸਿੰਘ ਆਪਣੇ ਡੇਰੇ ਚਲਿਆ ਗਿਆ ਪਰ ਬਾਅਦ ਵਿਚ ਸਤਿਗੁਰੂ ਦੀ ਸਮਰੱਥਾ ਨੂੰ ਮਨ ਵਿਚ ਸਮਝ ਕੇ ਬੜਾ ਪਛਤਾਇਆ, ਇਹ ਮੈਂ ਕੀ ਮੂਰਖ ਪੁਣਾ ਕੀਤਾ ਹੈ। ਕਿ ਮੈਂ ਗੁਰਾਂ ਦੇ ਅੱਗੇ

ਬੋਲਦਾ ਹੀ ਗਿਆ। ਸਵੇਰ ਹੁੰਦਿਆਂ ਜਦੋਂ ਸਤਿਗੁਰੂ ਗੋਲੀ ਚਲਾਉਣਗੇ ਮੇਰੀ ਢਾਲ ਨੂੰ ਫੋੜ ਕੇ ਵਿੱਚ ਮੋਰੀ ਕਰ ਦੇਣਗੇ, ਮੈਂ ਆਪਣਾ ਕੰਮ ਆਪੇ ਵਿਗਾੜ ਲਿਆ, ਹੁਣ ਕਰਤਾ ਪੁਰਖ ਮੇਰੀ ਲਾਜ ਰੱਖੇ। ਬਹੁਤ ਗਿਣਤੀਆਂ ਮਿਣਤੀਆਂ ਕਰਕੇ ਮਨ ਅੰਦਰ ਅਰਦਾਸ ਦੀ ਵੀਚਾਰ ਆਈ ਕਿ ਪੰਜ ਸਿੰਘਾਂ ਦੇ ਅੱਗੇ ਬੇਨਤੀ ਕਰਾਂ, ਉਨ੍ਹਾਂ ਨੂੰ ਭੋਜਨ ਛਕਾ ਕੇ ਅਰਦਾਸ ਬੇਨਤੀ ਕਰਾਵਾਂਗਾ ਕਿ ਸਵੇਰੇ ਮੇਰੀ ਇੱਜ਼ਤ ਪੱਤ ਰਹਿ ਆਵੇ, ਪੰਜ ਸਿੰਘਾਂ ਨੂੰ ਪ੍ਰਸ਼ਾਦ ਛਕਾ ਕੇ ਖੜੇ ਹੋ ਕੇ ਅਰਦਾਸ ਕਰਵਾਈ, ਦਸਾਂ ਗੁਰਾਂ ਦਾ ਨਾਮ ਲੈ ਕੇ ਅਰਦਾਸ ਕੀਤੀ ਕਿ ਸਤਿਗੁਰੂ ਸਿੱਖ ਦੀ ਵਡਿਆਈ ਰੱਖਦੇ ਹਨ। ਇਸ ਕਰਕੇ ਸਤਿਗੁਰੂ ਜੀ ਸਿੱਖ ਦੀ ਇੱਜ਼ਤ ਰੱਖੇ, ਇਹ ਸਾਰੀ ਕਿਰਤ ਗੁਰਾਂ ਤੋਂ ਰਾਤ ਨੂੰ ਚੋਰੀ ਕੀਤੀ ਬੜੇ ਨਿਸ਼ਚੇ ਨਾਲ ਦਿਲੋਂ ਪ੍ਰਭੂ ਦੀ ਅਰਾਧਨਾ ਕਰਦਾ ਹੈ। ਸਵੇਰ ਹੁੰਦਿਆਂ ਗੁਰਾਂ ਨੇ ਜਦੋਂ ਦੀਵਾਨ ਸਜਾਇਆ, ਸਿੱਖ ਢਾਲ ਲੈ ਕੇ ਉਸ ਥਾਂ ਗਿਆ। ਉਥੇ ਸਤਿਗੁਰਾਂ ਨੇ ਬੰਦੂਕ ਮੰਗਾ ਲਈ ਢਾਲ ਸਾਹਮਣੇ ਰਖਵਾ ਲਈ, ਭਾਈ ਆਲਮ ਸਿੰਘ ਨੂੰ ਕਿਹਾ, ਢਾਲ ਵੱਲ ਤੱਕ ਕੇ ਨਿਸ਼ਾਨਾ ਲਗਾਓ। ਗੁਰਾਂ ਦੇ ਹੁਕਮ ਨਾਲ ਭਾਈ ਆਲਮ ਸਿੰਘ ਨੇ ਗੋਲੀ ਚਲਾਈ, ਗੋਲੀ ਢਾਲ ਵਿੱਚ ਨਾ ਲਗੀ। ਦੁਬਾਰਾ ਫਿਰ ਗੋਲੀ ਚਲਾਈ। ਫਿਰ ਵੀ ਨਾ ਲੱਗੀ। ਹੈਰਾਨ ਹੋ ਗਏ, ਇਹ ਕੀ ਹੋ ਰਿਹਾ ਹੈ। ਨੇੜੇ ਦਾ ਨਿਸ਼ਾਨਾ ਬਚ ਗਿਆ। ਤੀਜੀ ਵਾਰ ਤੱਕ ਕੇ ਨਿਸ਼ਾਨਾ ਲਗਾਇਆ, ਪਰ ਨਿਸ਼ਾਨਾ ਨਾ ਲੱਗਿਆ, ਨਾ ਲੱਗਣ ਕਰਕੇ ਸਤਿਗੁਰੂ ਜੀ ਬੀਰ ਰਸ ਵਿਚ ਆ ਗਏ, ਬੰਦੂਕ ਆਪਣੇ ਹੱਥ ਵਿਚ ਪਕੜ ਲਈ, ਪਰ ਅੰਤਰਜਾਮੀ ਸਤਿਗੁਰੂ ਜੀ ਨੇ ਅੰਤਰਜਾਮਤਾ ਨਾਲ ਪੰਜਾਂ ਪਿਆਰਿਆਂ ਵੱਲੋਂ ਕੀਤੀ ਅਰਦਾਸ ਬਾਰੇ ਜਾਣ ਲਿਆ ਕਿ ਇਸ ਨੇ ਕੜਾਹ ਪ੍ਰਸ਼ਾਦਿ ਛਕਾ ਕੇ ਪੰਜ ਸਿੰਘਾਂ ਤੋਂ ਅਰਦਾਸ ਕਰਵਾਈ ਹੈ। ਇਸੇ ਕਰਕੇ ਸਾਰੇ ਸਰੂਪ ਸਹਾਇਤਾ ਕਰ ਰਹੇ ਹਨ। ਤਾਹੀਉਂ ਤਾਂ ਗੋਲੀ ਢਾਲ ਵਿਚ ਨਹੀਂ ਵੱਜਦੀ। ਭਾਈ ਲਾਲ ਸਿੰਘ ਨੇ ਸਾਥੋਂ ਚੋਰੀ ਸਾਧ-ਸੰਗਤ ਤੋਂ ਮਦਦ ਮੰਗ ਲਈ ਹੈ। ਪਰ ਬੀਰ ਰਸ ਵਿਚ ਆ ਕੇ ਹਸਤ ਕਮਲਾਂ ਵਿਚ ਬੰਦੂਕ ਸੰਭਾਲ ਲਈ, ਭਾਈ ਲਾਲ ਸਿੰਘ ਨੂੰ ਕਹਿਣ ਲੱਗੇ ਕਿ ਹੋਰ ਹਮਾਇਤ ਕਰਵਾ ਲੈ, ਪਰ ਦੇਖ ਤੇਰੀ ਢਾਲ ਇਥੇ ਹੀ ਫੋੜਾਂਗਾ। ਬੀਰ ਰਸ ਸਹਿਤ ਜਦੋਂ ਆਵਾਜ਼ ਸੁਣੀ ਅਤੇ ਜਾਣੀ ਕਿ ਸਤਿਗੁਰੂ ਜੀ ਹੁਣ ਮਾਰ ਹੀ ਦੇਣਗੇ, ਗੋਲੀ ਪਾਰ ਹੀ ਹੋ ਜਾਵੇਗੀ। ਦੌੜ ਕੇ ਭਾਈ ਲਾਲ ਸਿੰਘ ਸਤਿਗੁਰੂ ਦੇ ਚਰਨਾਂ ਤੇ ਡਿੱਗ ਪਿਆ, ਹੇ ਸਤਿਗੁਰੂ ਜੀ! ਮੈਨੂੰ ਮੁਆਫ ਕਰ ਦਿਉ। ਮੈਂ ਮੂਰਖ ਨੇ ਬਹੁਤ ਹੱਠ ਧਾਰ ਲਿਆ ਸੀ, ਢਾਲ ਵੀਚਾਰੀ ਕੀ ਚੀਜ਼ ਹੈ ਤੁਸੀਂ ਤਾਂ ਗੋਲੀ ਮਾਰ ਕੇ ਸਾਰੀ ਧਰਤੀ ਤੋੜ ਸਕਦੇ ਹੋ। ਦੇਖ ਕੇ ਗੁਰਾਂ ਨੇ ਕਿਹਾ, ਤੂੰ ਤਾਂ ਆਪਣੇ ਹੱਠ ਤੇ ਬੜਾ ਪੱਕਾ ਹੋਇਆ ਸੀ, ਰਾਤੋ ਰਾਤ ਬੜੇ ਗੁਰਮਤੇ ਕਰ ਲਏ, ਕੜਾਹ ਪ੍ਰਸ਼ਾਦਿ ਬਣਾ ਕੇ ਸਿੰਘਾਂ ਨੂੰ ਛਕਾਉਂਦਾ ਰਿਹਾ, ਬਹੁਤ ਸੁੱਖਣਾ ਸੁੱਖ ਕੇ ਢਾਲ ਬਚਾਉਂਦਾ ਰਿਹਾ, ਜਿਤਨਾ ਹੋਰ ਜ਼ੋਰ ਹੈ ਲਗਾ ਲੈ ਢਾਲ ਤੋੜ ਦਿਆਂਗਾ ਨਹੀਂ ਬਚੇਗੀ ਕਦੇ, ਸੁਣ ਕੇ ਲਾਲ ਸਿੰਘ ਭਾਈ ਨੇ ਹੱਥ ਜੋੜੇ, ਹੇ ਮਹਾਰਾਜ! ਮੇਰੇ ਕਹਿਣ ਦਾ ਭਾਵ ਆਪ ਜੀ ਪ੍ਰਤੀ ਨਹੀਂ ਸੀ ਆਮ ਲੋਕਾਂ ਲਈ ਸੀ, ਆਪ ਜੀ ਦੇ ਹੱਥੋਂ ਜੇ ਗੋਲੀ ਚੱਲ ਜਾਵੇ ਤਾਂ ਅਚੱਲ-ਸੁਮੇਰ ਪਰਬਤ ਵੀ ਟੋਟੇ-ਟੋਟੇ ਹੋ ਜਾਵੇ। ਹੁਣ ਅੰਤ

ਨਾ ਲਵੇ ਮੇਰਾ, ਸੇਵਕ ਦੀ ਲਾਜ ਰੱਖਣੀ ਹੀ ਬਣ ਆਉਂਦੀ ਹੈ। ਸੁਣ ਕੇ ਸਤਿਗੁਰੂ ਜੀ ਹੱਸ ਪਏ, ਕਹਿਣ ਲੱਗੇ, ਜਾ ਆਪਣੀ ਢਾਲ ਚੁੱਕ ਲੈ, ਸਿੰਘ ਨੂੰ ਆਪਣੇ ਸ਼ਸਤਰ ਤੇ ਏਨਾ ਹੀ ਭਰੋਸਾ ਹੋਣਾ ਚਾਹੀਦਾ ਹੈ ਅਤੇ ਜੰਗ ਦੇ ਵਿਚ ਬੀਰ ਰਸ ਵਿਚ ਦੁਸ਼ਮਣ ਨੂੰ ਮਾਰਨਾ ਚਾਹੀਦਾ ਹੈ, ਸ਼ਸਤਰ ਅੱਛਾ ਹੀ ਚਾਹੀਦਾ ਹੈ ਕੋਲ, ਜਿਸ ਕਰਕੇ ਆਪ ਬਚੇ ਤੇ ਦੁਸ਼ਮਣ ਦਾ ਨਾਸ ਕਰੇ। ਢਾਲ ਉਠਾ ਕੇ ਉਸ ਨੇ ਮੱਥਾ ਟੇਕਿਆ ਤੇ ਸੰਗਤ ਵਿਚ ਬੈਠ ਗਿਆ। ਇਹ ਵਾਰਤਾ ਸਤਿਗੁਰੂ ਕਰ ਹੀ ਰਹੇ ਸਨ ਤਦੋਂ ਲਾਂਗਰੀ ਨੇ ਲੰਗਰ ਵਾਲਾ ਥਾਲ ਪਰੋਸਿਆ। ਉਥੇ ਨੇੜੇ ਹੀ ਬਾਣੀਏ ਸਿੱਖ ਦਾ ਪੁੱਤਰ ਹਰ ਗੋਪਾਲ 'ਉਜੈਨੀ' ਵੀ ਪਾਸ ਖੜਾ ਸੀ, ਜਿਸ ਦੇ ਪਿਤਾ ਦਾ ਨਾਂ ਬਿਸ਼ੰਭਰ ਦਾਸ ਸੀ, ਲੰਗਰ ਵੱਲ ਤੱਕ ਕੇ ਮਨੋਰਥ ਕੀਤਾ, ਕਿਤੇ ਗੁਰੂ ਸਾਹਿਬ ਆਪਣੇ ਪਾਸੋਂ ਮੈਨੂੰ ਭੋਜਨ ਨਾ ਦੇਣ, ਕਿਉਂਕਿ ਅਸੀਂ ਵੈਸ਼ਨੋ ਹਾਂ, ਇਹ ਸਾਰਾ ਨਿਸ਼ਰਧਕ ਪੁਣਾ ਹੋਣ ਕਰਕੇ ਇਹ ਸਭ ਕੁਝ ਉਸ ਨੂੰ ਅਪਵਿੱਤਰ ਨਜ਼ਰ ਆ ਰਿਹਾ ਸੀ, ਉਸਦੇ ਮਨ ਦੀ ਗੱਲ ਸਤਿਗੁਰੂ ਜੀ ਨੇ ਪਛਾਣ ਲਈ, ਕਹਿਣ ਲੱਗੇ 'ਇਸ ਨੂੰ ਲੰਗਰ ਵਿਚ ਪ੍ਰਸ਼ਾਦਾ ਛਕਾਉ', ਸੁਣ ਕੇ ਬਾਣੀਏ ਪੁੱਤ ਨੂੰ ਸ਼ਾਂਤੀ ਆਈ ਅਤੇ ਮਨ ਵਿਚ ਥੋੜ੍ਹਾ ਬਹੁਤ ਭਰੋਸਾ ਵੀ ਹੋ ਗਿਆ। ਜਦੋਂ ਜਾ ਕੇ ਲੰਗਰ ਛਕਿਆ, ਦਿਨ ਬਤੀਤ ਹੋ ਕੇ ਰਾਤ ਆ ਗਈ। ਸੁਪਨੇ ਵਿਚ ਖਿਆਲ ਕਰਦਾ ਹੈ ਅਤੇ ਗੁਰਾਂ ਦੀ ਕਿਰਿਆ ਤੇ ਬਹੁਤ ਤਰਕਾਂ ਕਰਦਾ ਹੈ ਕਿ ਪਹਿਲਾਂ ਮੇਰਾ ਪਿਤਾ ਚੱਲ ਕੇ ਆਇਆ ਸੀ। ਕਿਸ ਪ੍ਰਕਾਰ ਦਾ ਗੁਰੂ ਬਣਾ ਲਿਆ, ਕਿਉਂਕਿ ਇਹ ਬਹੁਤ ਜੀਵ ਘਾਤ ਕਰਦੇ ਹਨ ਸ਼ਿਕਾਰ ਖੇਡ ਕੇ ਪਸ਼ੂ ਪੰਛੀ ਮਾਰਦੇ ਹਨ। ਇਨ੍ਹਾਂ ਵਿਚ ਜਰਾ ਵੀ ਦਇਆ ਆਦਿਕ ਸ਼ੁਭ ਗੁਣ ਨਹੀਂ ਹਨ। ਜਿਵੇਂ ਕਿ ਸ਼ਾਸਤਰਾਂ ਵਿਚ ਲਿਖਿਆ ਹੋਇਆ ਹੈ ਕਿ ਹਿੰਸਾ, ਪਰ ਨਾਰੀ, ਨਸ਼ਾ ਅਤੇ ਜੂਏ ਦੇ ਨੇੜੇ ਨਾ ਜਾਵੇ। ਸਾਧੂਆਂ ਦਾ ਇਹ ਹੀ ਧਰਮ ਬਣ ਆਉਂਦਾ ਹੈ। ਪਰ ਗੁਰੂ ਸਾਹਿਬ ਜੀ ਵਿਚ ਇਹ ਕੋਈ ਨਜ਼ਰ ਨਹੀਂ ਆ ਰਿਹਾ, ਸੰਤਾਂ ਵਾਲੇ ਕਰਮਾਂ ਤੋਂ ਉਲਟ ਹੀ ਚਲਦੇ ਹਨ। ਪੰਜ ਸੌ ਰੁਪਏ ਹੁਣ ਮੈਂ ਲਿਆਂਦੇ ਹਨ। ਕਿਵੇਂ ਅਰਪਨ ਕਰਾਂ, ਕਿਉਂਕਿ ਮੈਂ ਗੁਰੂ ਨੂੰ ਯੋਗ ਨਹੀਂ ਜਾਣਦਾ ਹਾਂ। ਇਨ੍ਹਾਂ ਵਿਚ ਗੁਰੂਆਂ ਵਾਲੀ ਕੋਈ ਗੱਲ ਨਹੀਂ ਹੈ। ਕੇਵਲ ਹਿੰਸਾ ਤੇ ਨਿਰਦੈਤਾ ਹੀ ਹੈ ਇਨ੍ਹਾਂ ਵਿਚ, ਜਦੋਂ ਸਵੇਰ ਵੇਲੇ ਇਥੋਂ ਜਾਵਾਂਗਾ ਤਾਂ ਵੈਸ਼ਨੋਆਂ ਦਾ ਚੇਲਾ ਬਣਾਂਗਾ, ਜਿਥੇ ਸਾਰੀਆਂ ਚੀਜ਼ਾਂ ਮਨ੍ਹਾਂ ਕੀਤੀਆਂ ਜਾਂਦੀਆਂ ਹਨ ਜਿਥੇ ਚੰਗੀ ਸਿੱਖਿਆ ਦਿੱਤੀ ਜਾਂਦੀ ਹੈ। ਮੇਰੇ ਪਿਤਾ ਨੇ ਇਕ ਸੌ ਰੁਪਏ ਦਿੱਤੇ ਇਨ੍ਹਾਂ ਨੂੰ ਗੁਰੂ ਧਾਰ ਕੇ, ਉਹ ਸਿੱਖ ਬਣ ਗਿਆ, ਪੰਜ ਸੌ ਰੁਪਈਆ ਇਹ ਮੈਥੋਂ ਲੈਂਦੇ ਇਕ ਹਜ਼ਾਰ ਮੈਂ ਹੋਰ ਦੇ ਦਿੰਦਾ ਕੀ ਕਰਾਂ ਪੂਰਾ ਗੁਰੂ ਨਹੀਂ ਮਿਲਿਆ, ਜਿਸ ਨੇ ਕਰਮ ਕਾਂਡ ਚੰਗੀ ਤਰ੍ਹਾਂ ਕਮਾਏ ਹੋਣ ਐਸਾ ਗੁਰੂ ਨਾ ਲੱਭਾ, ਇਤਿਆਦਿਕ ਮਨ ਵਿਚ ਦੋ-ਚਿੱਤੀ ਲੈ ਕੇ ਸਾਰੀ ਰਾਤ ਬਤੀਤ ਕਰ ਦਿੱਤੀ, ਸਵੇਰ ਵੇਲੇ ਸਤਿਗੁਰੂ ਜੀ ਪਾਸ ਗਿਆ ਚਰਨਾਂ ਤੇ ਮੱਥਾ ਟੇਕਿਆ ਤੇ ਗੁਰਾਂ ਦੇ ਸਾਹਮਣੇ ਸੰਗਤ ਵਿਚ ਬੈਠ ਗਿਆ। ਗੁਰਾਂ ਨੇ ਸ਼੍ਰੋਮਣੀ ਮੁਖ ਵਿਚੋਂ ਬਚਨ ਫੁਰਮਾਇਆ ਹਰਿ ਗੋਪਾਲ ਨੂੰ ਚੰਗੇ ਤਰੀਕੇ ਨਾਲ ਸੁਣਾਇਆ, ਸਾਰੇ ਸਿੱਖ ਸੁਣੋ ਭਾਈ ਚਿੱਤ ਲਾ ਕੇ ਸਾਰੇ ਸੁਆਦ ਹਨ ਮਨ ਨੂੰ ਜੋ ਚੰਗੇ ਲੱਗਦੇ ਹਨ ਸਾਰੇ ਹੀ। ਨੇੜੇ ਬੈਠੇ ਸਿੰਘਾਂ ਨੇ ਬਚਨ

ਕੀਤਾ, ਜੀ ਮਹਾਰਾਜ! ਸੁਆਦ ਤਾਂ ਸਾਰੇ ਜਿਹਵਾ ਦੇ ਹਨ, ਜੀ ਕਈ ਕਹਿੰਦੇ ਹਨ ਸੁਆਦ ਕਰਮਾਂ ਦੇ ਹਨ, ਜੀ ਕਿੰਨੇ ਲੋਕ ਕਹਿੰਦੇ ਹਨ ਕਿ ਜੀਭ ਦੇ ਸੁਆਦ ਹਨ, ਕਈ ਕਹਿੰਦੇ ਹਨ ਸੁਭਾਵ ਕਰਕੇ ਸੁਆਦ ਹਨ, ਕੋਈ ਕਹਿੰਦਾ ਹੈ ਕਿ ਦੇਹੀ ਦਾ ਧਰਮ ਹੈ ਸੁਾਦ ਲੈਣੇ। ਹਰਿ ਗੋਪਾਲ ਬਾਣੀਆਂ ਸਿੱਖ ਕਹਿੰਦਾ ਹੈ ਕਿ ਜੀਵ ਨੂੰ ਤਾਂ ਸਿਦਕ ਦਾ ਸਵਾਦ ਹੈ। ਉਸ ਤੋਂ ਸੁਣ ਕੇ ਉਸ ਵਕਤ ਸਤਿਗੁਰੂ ਜੀ ਨੇ ਕਿਹਾ, ਤੇਰਾ ਪਿਤਾ ਜੋ ਬਿਸ਼ੰਭਰ ਦਾਸ ਹੈ ਸੁਣ ਭਾਈ ਸਿੱਖਾ! ਤੇਰਾ ਪਿਤਾ ਬੜਾ ਸਿਦਕੀ ਹੈ ਤਿਸਨੂੰ ਜਦੋਂ ਮਿਲੇਂਗਾ ਇਸੇ ਤਰ੍ਹਾਂ ਕਹੀਂ, ਸਤਿਗੁਰੂ ਜੀ ਦਾ ਪ੍ਰੇਮ ਦਾ ਵਾਕ ਸ਼ਰਧਾ ਭਾਵ ਜੋ ਤੇਰੇ ਪਾਸ ਦੇ ਦਿੱਤਾ ਸੀ ਉਸ ਨੂੰ ਅਸੀਂ ਹੁਣ ਲੈ ਲਿਆ ਹੈ ਹੁਣ ਤੂੰ ਏਹਦੀ ਆਸ ਨਾ ਕਰੀਂ। ਹਰਿ ਗੋਪਾਲ ਨੇ ਇਹ ਬਚਨ ਕੰਨ ਵਿਚ ਸੁਣ ਕੇ ਕਿਹਾ, ਹੇ ਸਤਿਗੁਰੂ ਜੀ! ਮੈਂ ਕੁਝ ਸਮਝ ਨਹੀਂ ਸਕਿਆ ਮੈਂ ਵੀ ਤਾਂ ਆਪ ਜੀ ਦਾ ਸਿੱਖ ਹਾਂ ਕ੍ਰਿਪਾ ਕਰਕੇ ਮੈਨੂੰ ਦੁਬਾਰਾ ਸਮਝਾ ਦਿਉ। ਸੁਣ ਕੇ ਸਤਿਗੁਰੂ ਜੀ ਮੁਸਕਰਾਏ ਤਰਕ ਕਰਦੇ ਹੋਏ ਇਸ ਤਰ੍ਹਾਂ ਬੋਲੇ, ਸਾਡੀ ਸਿੱਖੀ ਤੂੰ ਕਦੋਂ ਤੋਂ ਪ੍ਰਾਪਤ ਕੀਤੀ ਹੈ ? ਕਿਉਂਕਿ ਤੂੰ ਤਾਂ ਭਾਈ ਵੈਸ਼ਨੋ ਦਾ ਦਾਸ ਹੈ। ਕਿਸੇ ਕਰਮ ਕਾਂਡੀ ਗੁਰੂ ਨੂੰ ਖੋਜ, ਉਸਦਾ ਉਪਦੇਸ਼ ਮਨ ਵਿਚ ਧਾਰਨ ਕਰ ਜੋ ਅਸੀਂ ਹੁਣ ਸੁਨੇਹਾ ਦਿੱਤਾ ਹੈ ਜੈਸਾ ਇਹ ਸੁਨੇਹਾ ਦਿੱਤਾ ਹੈ। ਤੇਰਾ ਪਿਤਾ ਆਪੇ ਸਮਝ ਜਾਵੇਗਾ। ਹਰਿ ਗੋਪਾਲ ਬਾਣੀਆਂ ਤਤਕਾਲ ਹੀ ਚਰਨਾਂ ਪਰ ਮੱਥਾ ਟੇਕ ਕੇ ਕਹਿਣ ਲੱਗਾ, ਹੇ ਸੱਚੇ ਪਾਤਸ਼ਾਹ ਮਹਾਰਾਜ ! ਰੱਖ ਲਵੋ, ਰੱਖ ਲਵੋ, ਮੈਨੂੰ ਵੀ ਆਪਣੇ ਚਰਨਾਂ ਵਿਚ ਰੱਖ ਲਵੋ ਨਾ ਛੱਡੋ ਮੈਨੂੰ, ਕਿਉਂਕਿ ਮੇਰਾ ਮਨ ਤਾਂ ਮੂਰਖ ਹੈ। ਉਸ ਵਕਤ ਮੈਂ ਆਪ ਦੀ ਮਹਿਮਾ ਨਾ ਜਾਣ ਸਕਿਆ, ਪਿੱਠ ਤੇ ਥਾਪੜਾ ਦੇ ਕੇ ਸਤਿਗੁਰਾਂ ਨੇ ਕਿਹਾ, ਸਾਡੇ ਮਨ ਵਿਚ ਕੋਈ ਵੈਰ ਵਿਰੋਧ ਨਹੀਂ ਹੈ। ਹੁਣ ਤੈਨੂੰ ਬਖਸ਼ਿਆ ਸਾਡੇ ਚਰਨ ਛੱਡ, ਆਪਣਾ ਦਿਲ ਦਾ ਖੋਟ ਜਾਣ ਕੇ ਉਠ ਕੇ ਬੈਠਾ ਹੋਇਆ ਫਿਰ ਸ੍ਰੀ ਅਨੰਦਪੁਰ ਸਾਹਿਬ ਇਕ ਮਹੀਨਾ ਵੱਸਿਆ। ਦਰਸ਼ਨ ਕਰਕੇ ਸੁਖ ਲੈਂਦਾ ਰਿਹਾ, ਚੱਲਣ ਲੱਗਿਆਂ ਗੁਰਾਂ ਨੇ ਪ੍ਰਸ਼ਾਦ ਬਖਸ਼ਿਆ ਕਹਿਣ ਲੱਗੇ, ਆਪ ਛਕੋ ਅਤੇ ਪਰਿਵਾਰ ਵਿਚ ਵੀ ਵਰਤਾਉਣਾ। ਇਕ ਸਰਬ ਲੋਹ ਦਾ ਕੜਾ ਜੋ ਚਾਰ ਤੋਲੇ ਦੇ ਕਰੀਬ ਸੀ ਗੁਰਾਂ ਨੇ ਦਿੱਤਾ ਤੇ ਕਿਹਾ— ਜਦੋਂ ਵੀ ਮਨ ਦੇ ਅੰਦਰ ਕੋਈ ਕਾਮਨਾ ਹੋਵੇ ਇਸ ਕੜੇ ਨੂੰ ਪੂਜਣਾ ਅਰਦਾਸ ਕਰਨੀ ਕਾਰਜ ਪੂਰਾ ਹੋਵੇਗਾ, ਬਖਸ਼ਿਸ਼ ਲੈ ਕੇ ਮੱਥਾ ਟੇਕਿਆ ੫੦੦ ਰੁਪਿਆ ਗੁਰ ਚਰਨਾਂ ਵਿਚ ਭੇਟਾ ਕੀਤਾ। ਗੁਰਾਂ ਤੋਂ ਵਿਦਾਇਗੀ ਲੈ ਕੇ ਚੱਲ ਪਿਆ ਅਤੇ ਰਸਤੇ ਵਿਚ ਮਨ ਦੇ ਅੰਦਰ ਵੀਚਾਰ ਕਰਦਾ ਹੈ ੬੦੦ ਰੁਪਿਆ ਗੁਰਾਂ ਨੂੰ ਮੈਂ ਭੇਟਾ ਕੀਤਾ ਹੈ, ਗੁਰਾਂ ਨੇ ਉਹਦੇ ਬਦਲੇ ਮੈਨੂੰ ਇਕ ਤੁਛ ਜਿਹੀ ਚੀਜ਼ ਲੋਹੇ ਦਾ ਕੜਾ ਦੇ ਦਿੱਤਾ ਹੈ ਅਤੇ ਪ੍ਰੇਮ ਦਾ ਬਚਨ ਦੇ ਦਿੱਤਾ ਹੈ। ਰਸਤੇ ਵਿੱਚ ਜਾਂਦਿਆਂ ਬਾਣੀਆਂ ਸਿੱਖ ਇਹ ਸੋਚਦਾ ਜਾ ਰਿਹਾ ਹੈ ਕਿ ਇੰਨੇ ਨੂੰ ਚਮਕੌਰ ਸਾਹਿਬ ਨਗਰ ਆ ਗਿਆ, ਉਸ ਨਗਰ ਵਿਚ ਪਹੁੰਚ ਕੇ ਇੰਨੇ ਨੂੰ ਇਕ ਸਿੱਖ ਭਾਈ ਧਿਆਨ ਸਿੰਘ ਮਾਜਰੀਆ ਜੋ ਰਸਤੇ ਵਿਚ ਜਾ ਰਿਹਾ ਸੀ ਮਿਲਿਆ, ਦੇਖ ਕੇ ਪੁੱਛਣ ਲੱਗਾ— ਹੇ ਸਿੱਖਾ ! ਕਿਥੋਂ ਆਇਆ ਕਿਧਰ ਜਾ ਰਿਹਾ ਹੈਂ ਕਿਸ ਪੁਰੀ ਵਿਚ ਤੁਹਾਡਾ ਘਰ ਹੈ ? ਕਿਉਂਕਿ

ਭੋਜਨ ਦਾ ਸਮਾਂ ਹੈ। ਭੋਜਨ ਤਿਆਰ ਹੈ ਤੁਸੀਂ ਛਕ ਲਵੋ, ਫਿਰ ਜਿਥੇ ਜੀ ਕਰੇ ਜਾਣਾ, ਨਾਲ ਆਪਣੀ ਸਾਰੀ ਵਾਰਤਾ ਵੀ ਸੁਣਾ ਕੇ ਜਾਣਾ। ਹਰਿ ਗੋਪਾਲ ਨੇ ਸੁਣ ਕੇ ਕਿਹਾ, "ਗੁਰੂ ਕਾ ਸਿੱਖ ਹਾਂ ਦਰਸ਼ਨਾਂ ਨੂੰ ਆਇਆ ਸੀ। ਦੱਖਣ ਦਿਸ਼ਾ ਵਿਚ ਉਜੈਨਪੁਰ ਨਗਰ ਦਾ ਵਾਸੀ ਹਾਂ ਏਨੀ ਦੂਰ ਤੋਂ ਗੁਰਾਂ ਦੇ ਪਾਸ ਆਇਆ ਹਾਂ ਦਰਸ਼ਨ ਕਰ ਕੇ ਭੇਟਾ ਅਰਪੀ ਹੈ। ਦੋਵੇਂ ਹੱਥ ਜੋੜ ਕੇ ਗੁਰਾਂ ਦੇ ਚਰਨਾਂ ਵਿਚ ਮੱਥਾ ਟੇਕਿਆ। ਤਾਂ ਵੀ ਮੇਰਾ ਮਨ ਪ੍ਰਸੰਨ ਨਹੀਂ ਹੋਇਆ, ਕਿਉਂਕਿ ਮੈਨੂੰ ਗੁਰਾਂ ਦੀ ਕਿਰਿਆ ਅੱਛੀ ਨਹੀਂ ਲੱਗੀ। ਵਿਦਾ ਕਰਨ ਵੇਲੇ ਮੈਨੂੰ ਕੁਝ ਵੀ ਨਹੀਂ ਦਿੱਤਾ।" ਸੁਣ ਕੇ ਭਾਈ ਧਿਆਨ ਸਿੰਘ ਨੇ ਪੁੱਛਿਆ— ਭਾਈ ਦੱਸੋ ਖਾਂ ਕੀ ਬਚਨ ਤੈਨੂੰ ਗੁਰਾਂ ਨੇ ਕੀਤਾ ਹੈ। ਜੋ ਵਸਤੂ ਤੈਨੂੰ ਗੁਰਾਂ ਨੇ ਦਿੱਤੀ ਹੈ ਸੋ ਦੱਸ। ਹਰਿ ਗੋਪਾਲ ਨੇ ਭਾਈ ਧਿਆਨ ਸਿੰਘ ਨੂੰ ਸਾਰਾ ਪ੍ਰਸੰਗ ਸੁਣਾਇਆ, ਕਹਿਣ ਲੱਗਾ— ਪਹਿਲਾਂ ਮੇਰਾ ਪਿਤਾ ਗੁਰਾਂ ਪਾਸ ਆਇਆ ਸੀ ਸੋ ਰੁਪਈਆ ਮੱਥਾ ਟੇਕ ਕੇ ਸਿੱਖ ਬਣ ਗਿਆ ਅਤੇ ਪੰਜ ਸੌ ਰੁਪਏ ਹੁਣ ਮੈਂ ਮੱਥਾ ਟੇਕਿਆ ਹੈ, ਇਕ ਮਹੀਨਾ ਪਾਸ ਰਹਿ ਕੇ ਦਰਸ਼ਨ ਕੀਤੇ। ਮੇਰੇ ਪਿਤਾ ਨੇ ਉਪਦੇਸ਼ ਦੇ ਕੇ ਏਨੀ ਦੂਰ ਭੇਜਿਆ ਹੈ ਪ੍ਰਦੇਸ਼ ਵਿਚ। ੬੦੦ ਰੁਪਏ ਗੁਰਾਂ ਨੇ ਲੈ ਲਿਆ ਇਕ ਪ੍ਰੇਮ ਭਾਵ ਦਾ ਬਚਨ ਕਰ ਦਿੱਤਾ ਹੈ ਕਿ ਤੈਨੂੰ ਗੁਰ ਚਰਨਾਂ ਦਾ ਪ੍ਰੇਮ ਬਣੇਗਾ ਤੇਰੇ ਅੰਦਰ ਸਿੱਖੀ ਦਾ ਪ੍ਰੇਮ ਬਣੇਗਾ, ਪ੍ਰੇਮਾ-ਭਗਤੀ ਮਿਲੇਗੀ ਇਉਂ ਗਿਣਤੀਆਂ ਮਿਣਤੀਆਂ ਵੀਚਾਰਦਾ ਹੋਇਆ ਮੈਂ ਪਛਤਾਵਾ ਕਰਦਾ ਆਪਣੇ ਘਰ ਵਾਪਸ ਜਾ ਰਿਹਾ ਸੀ। ਸੁਣ ਕੇ ਭਾਈ ਧਿਆਨ ਸਿੰਘ ਨੇ ਮਨ ਵਿਚ ਜਾਣਿਆ ਕਿ ਇਹ ਬਾਣੀਆਂ ਸਿੱਖ ਬਹੁਤ ਹੀ ਸ਼ਰਧਾ ਤੋਂ ਹੀਣਾ ਹੈ। ਕਹਿਣ ਲੱਗਾ— ਹੇ ਸਿੱਖਾ ! ਤੂੰ ਮੇਰਾ ਭਰਾ ਹੈ ਇਕੋ ਗੁਰੂ ਦੇ ਸਿੱਖ ਹਾਂ ਆਪਾਂ ਗੁਰ ਭਾਈ ਹਾਂ ਚਿੰਤਾ ਨਾ ਕਰ, ਘਰ ਚਲ ਕੇ ਭੋਜਨ ਛਕ ਲਓ ਮਤਾਂ ਆਪਣੇ ਮਨ ਵਿਚ ਪਛਤਾਵਾ ਕਰੋ। ਇਉਂ ਕਹਿਕੇ ਬਾਣੀਦੇ ਸਿੱਖ ਨੂੰ ਆਪਣੇ ਘਰ ਲੈ ਗਿਆ ਅੱਛੀ ਥਾਂ ਤੇ ਜਾ ਕੇ ਜਦੋਂ ਬਿਠਾ ਦਿੱਤਾ। ਸਿੱਖ ਸਿੱਖਣੀ ਨੇ ਮਿਲਕੇ ਉਸ ਵਕਤ ਲੰਗਰ ਛਕਾਇਆ ਸੇਵਾ ਕੀਤੀ ਬੇਨਤੀ ਕਰਕੇ ਆਪਣੇ ਘਰ ਵਿਚ ਠਹਿਰਾ ਲਿਆ। ਸੌਂ ਕੇ ਸੁਖ ਨਾਲ ਰਾਤ ਬਤੀਤ ਕੀਤੀ। ਸਵੇਰ ਹੁੰਦਿਆਂ ਚਿੱਤ ਵਿਚ ਉਜੈਨ ਨਗਰ ਨੂੰ ਜਾਣਾ ਹੀ ਚੰਗਾ ਲੱਗਾ। ਭਾਈ ਧਿਆਨ ਸਿੰਘ ਜੀ ਨੇ ਬਚਨ ਕੀਤਾ ਉਸ ਵਕਤ, ਸੁਣ ਸਿੱਖਾ ! ਭਾਈ ਜੇ ਤੇਰੀ ਮਰਜੀ ਹੈ ਤਾਂ ਗੁਰਾਂ ਦਾ ਬਚਨ ਅਤੇ ਕੜਾ ਸਾਨੂੰ ਦੇ ਜਾ ੬੦੦ ਸੌ ਰੁਪਏ ਲੈ ਜਾ। ਗੁਰਾਂ ਦਾ ਵਾਕ ਹੈ "ਸਿੱਖ ਦਾ ਸਿੱਖ ਨਾਲ ਵਾਕ ਸੱਚ ਦਾ ਹੋਵੇ ਅਤੇ ਸਿੱਖ ਨੂੰ ਸਿੱਖ ਨਾਲ ਪ੍ਰੇਮ ਕਰਨਾ ਚਾਹੀਦਾ ਹੈ ਮੇਰਾ ਸਿੱਖ ਦਗਾ ਫਰੇਬ ਨਾ ਕਰੇ, ਸਿੱਖ ਨੂੰ ਸਿੱਖ ਪ੍ਰਸ਼ਾਦਾ ਛਕਾਵੇ। ਜੇ ਤਾਂ ਤੈਨੂੰ ਗੁਰੂ ਕੇ ਵਾਕ ਤੇ ਭਰੋਸਾ ਹੈ ਤਾਂ ਵਾਕ ਘਰ ਲੈ ਜਾ। ਜੇ ਤੂੰ ਪੈਸਿਆਂ ਦਾ ਭੁੱਖਾ ਹੈਂ ਤਾਂ ਪੈਸੇ ਮੇਰੇ ਪਾਸੋਂ ਲੈ ਜਾ। ਬਾਣੀਆਂ ਸਿੱਖ ਬੜਾ ਖੁਸ਼ ਹੋ ਕੇ ਬੋਲਿਆ ਕਿ ਧਨ ਦਾ ਪਿਆਰ ਹੀ ਮੇਰੇ ਮਨ ਨੂੰ ਚੰਗਾ ਲਗਦਾ ਹੈ, ਗੁਰਾਂ ਦੇ ਬਚਨ ਮੈਨੂੰ ਨਹੀਂ ਭਾਂਵਦੇ, ਬਚਨ ਗੁਰਾਂ ਦਾ ਤੂੰ ਆਪਣੇ ਪਾਸ ਲੈ ਲੈ ਮੈਨੂੰ ਤਾਂ ਮਾਇਆ ਹੀ ਦੇ ਦਿਓ। ਸੁਣਕੇ ਭਾਈ ਧਿਆਨ ਸਿੰਘ ਗੁਰਾਂ ਦੇ ਬਚਨ ਲੈਣ ਲਈ ਲਲਚਾ ਗਿਆ ਜਿਥੋਂ ਕਿਥੋਂ ਧਨ ਇਕੱਠਾ ਕੀਤਾ। ਆਪਣੀ ਇਸਤ੍ਰੀ ਤੇ ਬੱਚੀ ਦੇ ਗਹਿਣੇ

ਸਾਰੇ ਉਸੇ ਵੇਲੇ ਗਿਰਵੀ ਰੱਖ ਕੇ ੬੦੦ ਰੁਪਏ ਲੈ ਆਇਆ ਹਰਿ ਗੋਪਾਲ ਨੂੰ ਹੱਥ ਜੋੜ ਕੇ ਦੇ ਦਿੱਤੇ ਪੰਜ ਰੁਪਏ ਉਪਰ ਹੋਰ ਵੀ ਦਿੱਤੇ, ਕਹਿਣ ਲੱਗਾ ਕਿ ੬੦੦ ਦਾ ਵਿਆਜ ਵੀ ਲੈਣਾ ਕਰ।

ਬਾਣੀਆਂ ਸਿੱਖ ਧਨ ਲੈ ਕੇ ਮਨ ਵਿਚ ਬੜਾ ਖੁਸ਼ ਹੋਇਆ। ਨਹੀਂ ਜਾਣਦਾ ਕਿ ਮੂਰਖ ਨੇ ਸਭ ਕੁਝ ਗਵਾ ਲਿਆ ਹੈ। ਪਰ ਮਨ ਵਿਚ ਸੋਚਦਾ ਹੈ ਕਿ ਧਿਆਨ ਸਿੰਘ ਸਭ ਕੁਝ ਹਾਰ ਗਿਆ ਹੈ। ਆਪਣੇ ਆਪ ਨੂੰ ਬਹੁਤਾ ਸਿਆਣਾ ਜਾਣਕੇ ਇਹ ਸੋਚਿਆ ਹੈ ਕਿ ਮੂਰਖ ਧਿਆਨ ਸਿੰਘ ਨੇ ਬਚਨ ਖਰੀਦ ਕੇ ਕੀ ਲੈ ਲਿਆ। ਘਰ ਦਾ ਸਭ ਕੁਝ ਵੇਚ ਕੇ ਮੈਨੂੰ ਧਨ ਦੇ ਦਿੱਤਾ ਹੈ। ਜਿਵੇਂ ਮੇਰਾ ਸਾਰਾ ਧਨ ਪਹਿਲਾਂ ਗਵਾਚ ਗਿਆ ਸੀ ਤਿਵੇਂ ਇਸ ਨੇ ਆਪਣਾ ਸਭ ਕੁਝ ਨਿਬੇੜਾ ਕਰ ਲਿਆ ਹੈ। ਹੁਣ ਮੈਂ ਸਾਰੀ ਬਾਜੀ ਜਿੱਤ ਲਈ ਹੈ ਖੁਸ਼ੀ ਵਿਚ ਆ ਕੇ ਇਕ ਰਾਤ ਹੋਰ ਰਿਹਾ, ਸਵੇਰ ਹੋਣ ਤੇ ਆਪਣੇ ਰਾਹ ਚਲ ਪਿਆ। ਭਾਈ ਧਿਆਨ ਸਿੰਘ ਨੂੰ ਹਾਰਿਆ ਸਮਝਦਾ ਹੈ ਅਤੇ ਆਪਣੇ ਆਪ ਨੂੰ ਜਿੱਤਿਆ ਸਮਝਦਾ ਹੈ।

ਤਦੋਂ ਫਿਰ ਬਾਣੀਆਂ ਸਿੱਖ ਆਪਣੇ ਰਸਤੇ ਚੱਲ ਪਿਆ ਨਾਮ ਹੈ ਜਿਸਦਾ ਹਰਿ ਗੋਪਾਲ। ਸਤਿਗੁਰੂ ਜੀ ਤੋਂ ਕੁਝ ਕੜਾਹ ਪ੍ਰਸ਼ਾਦਿ ਲਿਆ ਜੋ ਪੱਲੇ ਵਿਚ ਬੰਨ੍ਹਿਆ ਹੋਇਆ ਹੈ। ਇਕ ਦਿਨ ਖੋਲ੍ਹ ਕੇ ਰਸਤੇ ਵਿਚ ਕੀ ਦੇਖਿਆ ਕਿ ਜੋ ਕੜਾਹ ਪ੍ਰਸ਼ਾਦਿ ਹੈ ਸੋ ਮਾਸ ਬਣ ਗਿਆ (ਇਹ ਉਸਦੀ ਦਿਲ ਦੀ ਭਾਵਨਾ ਅਨੁਸਾਰ ਹੀ ਨਜਰ ਆ ਰਿਹਾ ਹੈ) ਦੇਖਦਿਆਂ ਹੀ ਬੜੀ ਸ਼ਰਮ ਆਈ ਗੰਢ ਬੰਨ੍ਹਕੇ ਆਪਣੇ ਪਾਸ ਰੱਖ ਲਿਆ ਅਤੇ ਆਪਣੇ ਪਿਤਾ ਤੇ ਗੁੱਸਾ ਕਰਦਾ ਜਾ ਰਿਹਾ ਹੈ ਕਿ ਕੈਸਾ ਗੁਰੂ ਭਾਲਿਆ ਹੈ, ਕਿਹੋ ਜਿਹਾ ਸੰਤ ਪੁਰਖ ਸੇਵਿਆ ਹੈ, ਮਾਸ ਖਾਧਿਆਂ ਤਾਂ ਵੈਸੇ ਹੀ ਧਰਮ ਨਾਸ ਹੋ ਜਾਂਦਾ ਹੈ। ਆਪਣੇ ਸ਼ਹਿਰ ਵੱਲ ਜਾ ਰਿਹਾ ਸੀ ਕਿ ਰਸਤੇ ਵਿਚ ਇਕ ਹੋਰ ਸ਼ਹਿਰ ਆਇਆ ਵੱਡਾ। ਉਥੇ ਮੋਤੀ ਹੀਰੇ ਪੰਨੇ ਦੇਖ ਕੇ ਵਾਪਾਰ ਕਰਨ ਲਗ ਪਿਆ। ਖਰੀਦ ਕੇ ਮੋਤੀ ਹੀਰੇ ਅੱਗੇ ਚਲ ਪਿਆ। ਅੱਗੇ ਚਲਦਿਆਂ ਇਕ 'ਪਾਲੀ' ਨਾਮੇ ਸ਼ਹਿਰ ਆਇਆ (ਪਾਲੀ ਇਕ ਨਗਰ ਦਾ ਨਾਮ ਹੈ ਜੋ ਜੋਧਪੁਰ ਤੋਂ ਅੱਗੇ ਤੇ ਉਜੈਨ ਤੋਂ ਦੋ ਢਾਈ ਸੌ ਮੀਲ ਉਰੇ ਹੈ) ਉਸ ਸ਼ਹਿਰ ਵਿਚ ਉਹ ਰਤਨ ਵੇਚ ਦਿੱਤੇ, ਬਹੁਤ ਯਤਨ ਕਰਕੇ ਬੜਾ ਲਾਭ ਪ੍ਰਾਪਤ ਕੀਤਾ। ਤਿੰਨ ਹਜ਼ਾਰ ਰੁਪਏ ਜਮ੍ਹਾਂ ਕਰ ਲਏ ਵਪਾਰ ਕਰਕੇ ਆਪਣੇ ਘਰ ਪਹੁੰਚ ਗਿਆ ਪਿਤਾ ਨੂੰ ਜਾ ਮਿਲਿਆ ਅਤੇ ਬੜਾ ਸੁਖ ਪਾਇਆ। ਜਾ ਕੇ ਦੱਸਿਆ ਕਿ ਮੈਂ ਸਤਿਗੁਰੂ ਦੇ ਦਰਸ਼ਨ ਕਰ ਆਇਆ ਹਾਂ। ਸਾਰਾ ਧਨ ਹੰਕਾਰ ਕਰ ਕੇ ਆਪਣੇ ਪਿਤਾ ਨੂੰ ਦਿਖਾਇਆ। ਮੈਂ ਰਸਤੇ ਵਿਚੋਂ ਹੀਰੇ ਮੋਤੀ ਖਰੀਦ ਕੇ ਵਪਾਰ ਕਰ ਕੇ ਲਾਭ ਖੱਟ ਕੇ ਆਇਆ ਹਾਂ ਆਪਣੇ ਪੁੱਤਰ ਨੂੰ ਜਾਣਿਆ ਪਿਤਾ ਬਿਸ਼ੰਭਰ ਦਾਸ ਨੇ ਕਿ ਇਹ ਕੀ ਕਰ ਆਇਆ ਹੈ। ਸਾਰਾ ਬ੍ਰਿਤਾਂਤ ਆਪਣੇ ਪੁੱਤਰ ਪਾਸੋਂ ਪੁੱਛਿਆ ਕਿ ਕਿਵੇਂ ਸਤਿਗੁਰੂ ਦਾ ਪਤੀਆਵਾ ਲਿਆ, ਕਿਵੇਂ ਮੇਲ ਹੋਇਆ, ਕੀ ਬਚਨ ਹੋਇਆ, ਹਰਿ ਗੋਪਾਲ ਨੇ ਪੱਲਾ ਖੋਲ੍ਹ ਕੇ ਪਿਤਾ ਦੇ ਹੱਥ ਪ੍ਰਸ਼ਾਦਿ ਦੇ ਦਿੱਤਾ। ਪਿਤਾ ਨੇ ਬਹੁਤ ਹੀ ਪਿਆਰ ਭਾਵਨਾ ਨਾਲ ਪ੍ਰਸ਼ਾਦਿ ਲੈ ਲਿਆ। ਸਿਰ ਤੇ ਰੱਖਿਆ ਅੱਖਾਂ ਨੂੰ ਲਾ ਲਿਆ ਅਤੇ

ਸਾਫ਼ ਸੁਥਰਾ ਕੜਾਹ ਪ੍ਰਸ਼ਾਦਿ ਦੇਖਣਾ ਕੀਤਾ, ਸਾਰੇ ਪਰਿਵਾਰ ਨੂੰ ਵੰਡ ਦਿੱਤਾ। ਜਦੋਂ ਸਾਰਿਆਂ ਵਿਚ ਵੰਡਿਆ ਅਤੇ ਸਭ ਨੇ ਛਕਿਆ ਤਾਂ ਹਰਿ ਗੋਪਾਲ ਬਹੁਤ ਹੈਰਾਨ ਹੋਇਆ, ਹੈਰਾਨ ਹੋ ਕੇ ਪਿਤਾ ਨੂੰ ਕਿਹਾ ਜਿਵੇਂ ਗੁਰਾਂ ਨੇ ਕੜਾਹ ਪ੍ਰਸ਼ਾਦਿ ਬਖਸ਼ਿਆ ਰਸਤੇ ਵਿਚ ਖੋਹਲ ਕੇ ਵੇਖਿਆ ਤਾਂ ਮਾਸ ਨਜ਼ਰੀਂ ਪਿਆ ਸੀ, ਹੁਣ ਮੈਨੂੰ ਕੜਾਹ ਪ੍ਰਸ਼ਾਦਿ ਦਿਖ ਰਿਹਾ ਹੈ, ਫਿਰ ਜਿਵੇਂ ਭਾਈ ਧਿਆਨ ਸਿੰਘ ਮਾਜਰੀਏ ਨੂੰ ਗੁਰੂ ਦਾ ਪ੍ਰੇਮ ਭਾਵ ਦਾ ਬਚਨ ਪੈਸਿਆਂ ਵਿਚ ਵੇਚ ਦਿੱਤਾ ਅਤੇ ਰਸਤੇ ਵਿਚ ੬੦੫ ਰੁਪਏ ਵਿਆਜ ਸਮੇਤ ਲੈ ਕੇ ਹੀਰੇ ਮੋਤੀ ਦਾ ਵਪਾਰ ਕੀਤਾ। ਪਿਤਾ ਨੇ ਬਹੁਤ ਸਿਰ ਹਿਲਾਇਆ ਤੇ ਕਿਹਾ, ਹੇ ਪੁਤਰ! ਕਲਗੀਧਰ ਜੀ ਤਾਂ ਸੱਚੇ ਸਤਿਗੁਰੂ ਹਨ ਤੈਨੂੰ ਭੇਜਿਆ ਸੀ ਲਾਭ ਵਾਸਤੇ ਤੂੰ ਤਾਂ ਕੱਚ ਦਾ ਵਾਪਾਰ ਕਰ ਆਇਆ ਹੈਂ, ਜਿਵੇਂ ਕਬੀਰ ਜੀ ਨੇ ਬਚਨ ਕੀਤਾ ਹੈ :—

*ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥*
*ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥੧੧੫॥*

(ਅੰਗ ੧੩੭੦)

ਕਰਾਮਾਤ ਅੱਖੀਂ ਦੇਖ ਕੇ ਵੀ ਤੈਨੂੰ ਗੁਰਾਂ ਤੇ ਯਕੀਨ ਨਾ ਆਇਆ। ਹਿਰਦਾ ਤੇਰਾ ਮਲੀਨ ਹੈ ਭਰੋਸਾ ਨਹੀਂ, ਫਿਰ ਗੁਰਾਂ ਦੇ ਬਚਨ ਕੀ ਕਰਦੇ—

*'ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥ ੧੫੮॥*

(ਅੰਗ ੧੩੭੨)

ਇਹ ਖੋਟਾ ਕਰਮ ਸੁਣਕੇ ਉਸ ਦੀ ਮਾਤਾ ਬਹੁਤ ਹੀ ਦੁਖੀ ਹੋਈ। ਹੇ ਪੁੱਤਰ! ਤੂੰ ਗੁਰਾਂ ਦਾ ਬਚਨ ਵੇਚਣ ਵਾਲਾ ਕਿਉਂ ਬਣ ਗਿਆ। ਤੇਰੇ ਹਿਰਦੇ ਵਿਚ ਭਰੋਸਾ ਕਿਉਂ ਨਾ ਆਇਆ। ਤੇਰੇ ਪਿਤਾ ਨੇ ਉਹ ਗੁਰੂ ਪੂਰਨ ਪੁਰਖ ਪਰਖੇ ਹਨ। ਹਰਿ ਗੋਪਾਲ ਮਾਤਾ ਪਿਤਾ ਤੋਂ ਸੁਣ ਕੇ, ਕਿ ਬਹੁਤ ਦੁਖੀ ਹੋਏ ਹਨ, ਗੁਸੇ ਹੋ ਗਏ ਹਨ, ਕਹਿਣ ਲੱਗਾ :— ਮੈਂ ਖੁਸ਼ ਨਹੀਂ ਸੀ ਹੋਇਆ, ਕਿਉਂਕਿ ਸਤਿਗੁਰੂ ਜੀ ਦੀ ਕਿਰਿਆ ਮੈਨੂੰ ਅੱਛੀ ਨਹੀਂ ਸੀ ਲੱਗੀ। ਇਸ ਕਰਕੇ ਪ੍ਰੇਮ ਭਾਵਨਾ ਦਾ ਬਚਨ ਵੇਚ ਦਿੱਤਾ। ਤਾਂਹੀਓਂ ਤਾਂ ਸਿੱਖ ਪਾਸੋਂ ੬੦੦ ਰੁਪਏ ਲੈ ਕੇ ਵਪਾਰ ਕੀਤਾ ਰਤਨਾਂ ਦਾ, ਇਕ ਪੁਰੀ ਵਿਚ ਵੇਚ ਕੇ ਤਿੰਨ ਹਜ਼ਾਰ ਨਫੇ ਸਮੇਤ ਕਮਾਕੇ ਇਉਂ ਧਨ ਤੋਂ ਹੋਰ ਧਨ ਕਮਾ ਲਿਆ, ਤਿੰਨ ਹਜ਼ਾਰ ਤੋਂ ਸਭ ਕਿਛ ਸਰ ਜਾਵੇਗਾ, ਬਚਨ ਨਾਲ ਆਪਣਾ ਕੀ ਸਰੇਗਾ (ਜਿਵੇਂ ਅਜ ਦੇ ਸਿੱਖ ਕਹਿੰਦੇ ਹਨ ਕਿ ਜਪੁਜੀ ਸਾਹਿਬ ਨੇ ਕਿਹੜਾ ਰੋਟੀ ਦੇਣੀ ਹੈ, ਰੋਟੀ ਤਾਂ ਕੰਮ ਕਰਕੇ ਮਿਲਦੀ ਹੈ, ਪਰ ਜੇ ਵਾਹਿਗੁਰੂ ਦੀ ਮਿਹਰ ਹੈ ਤਾਂ ਕੰਮ ਮਿਲਦਾ ਹੈ, ਉਸਦੀ ਮਿਹਰ ਬਿਨਾਂ ਤਾਂ ਕੰਮ ਵੀ ਨਹੀਂ ਮਿਲਦਾ। ਤਾਂਹੀਓਂ ਤਾਂ ਸਾਰੇ ਸੰਸਾਰ ਦੀ ਮਾਰਕੀਟ ਹੇਠਾਂ ਹੇਠਾਂ ਜਾ ਰਹੀ ਹੈ ਰੋਜ਼ੀ ਦਿੰਦੇ ਤੇ ਭਰੋਸਾ ਨਹੀਂ ਰਿਹਾ) ਹਰਿ ਗੋਪਾਲ ਕਹਿੰਦਾ ਹੈ ਕਿ ਪਾਣੀ ਤੋਂ ਬਿਨਾਂ ਬੰਦਾ ਇਸ ਤਰ੍ਹਾਂ ਹੈ ਜਿਵੇਂ ਪਾਣੀ ਤੋਂ ਬਿਨਾਂ ਸਰੋਵਰ, ਜਿਵੇਂ ਪੰਛੀ ਖੰਭਾਂ ਤੋਂ ਬਿਨਾਂ ਬਹੁਤ ਦੁਖੀ

ਹੁੰਦਾ ਹੈ। ਧਨ ਸਮੇਤ ਬੰਦਾ ਬਿਸ਼ਨੂ ਦੇ ਸਮਾਨ ਹੈ ਜੋ ਚਾਹੇ ਕਰ ਸਕਦਾ ਹੈ ਇਹ ਪ੍ਰਤੱਖ ਪ੍ਰਮਾਣ ਹੈ। ਸੁਣ ਕੇ ਬਿਸ਼ੰਭਰ ਦਾਸ ਕਹਿਣ ਲੱਗਾ ਕਿ ਹੇ ਪੁੱਤਰ! ਝੂਠਾ ਧਨ ਤਾਂ ਨਾਸ਼ਵੰਤ ਹੈ ਪੈਸੇ ਦਾ ਕਾਹਦਾ ਹੰਕਾਰ ਕਰਦਾ ਹੈਂ ਮਨ ਵਿਚ, ਜਿਸ ਨੂੰ ਨਾਸ ਹੁੰਦਿਆਂ ਦੇਰੀ ਨਹੀਂ ਲਗਦੀ। ਮੇਰੇ ਸਤਿਗੁਰੂ ਸੱਚੇ ਅਤੇ ਪੂਰਨ ਹਨ। ਤੈਂ ਖੋਟੀ ਆਸ ਦਿਲ ਅੰਦਰ ਰੱਖ ਕੇ ਫਿਰ ਦਰਸ਼ਨ ਕੀਤੇ ਹਨ, ਤੇਰੀ ਬੁੱਧੀ ਬੜੀ ਕਾਹਲੀ ਤੇ ਚੰਚਲ ਹੈ, ਮਤਾਂ ਮੇਰੇ ਸਤਿਗੁਰੂ ਪ੍ਰਭੂ ਦੀ ਨਿੰਦਾ ਨਾ ਕਰ, ਜੇ ਕਰ ਤੂੰ ਮੇਰੇ ਨਾਲ ਚੱਲੇਂ ਸਿੱਧਾ ਸਾਦਾ ਮਨ ਕਰਕੇ ਭਾਵਨਾ ਨਾਲ ਗੁਰਾਂ ਦੇ ਦਰਸ਼ਨ ਕਰੇਂ ਤਾਂ ਤੇਰਾ ਡੋਲਦਾ ਮਨ ਬਿਸ੍ਰਾਮ ਪਾ ਸਕਦਾ ਹੈ। ਚਾਰ ਕੁ ਦਿਨਾਂ ਦਾ ਜੀਵਨ ਹੈ ਜੱਗ ਵਿਚ ਤੇਰਾ। ਧਨ ਨੂੰ ਦੇਖ ਕੇ ਤੂੰ ਕਿੱਥੇ ਭੁਲਾ ਫਿਰਦਾ ਹੈਂ ਤੂੰ ਤਾਂ ਮੂਲ ਸਹਿਤ ਵਿਆਜ ਵੀ ਗਵਾ ਲਿਆ ਹੈ। ਇਤਿਆਦਿਕ ਬਚਨ ਕਹਿ ਕਹਿ ਕੇ ਸਮਝਾਇਆ, ਪਰ ਹਰਿ ਗੋਪਾਲ ਨੇ ਪਿਤਾ ਦੀ ਕੋਈ ਵੀ ਸਿੱਖਿਆ ਮਨ ਵਿਚ ਨਾ ਮੰਨੀ। ਗੁਰਾਂ ਤੇ ਸ਼ਰਧਾ ਅਤੇ ਪ੍ਰਮੇਸ਼ਰ ਦੇ ਪ੍ਰੇਮ ਤੋਂ ਖਾਲੀ ਹਰਿ ਗੋਪਾਲ ਨੇ ਪਿਤਾ ਦਾ ਉਪਦੇਸ਼ ਵੀ ਹਿਰਦੇ ਵਿਚ ਨਾ ਵਸਾਇਆ। ਪਿਤਾ ਮਨ ਵਿਚ ਸਭ ਸਮਝ ਕੇ ਚੁੱਪ ਕਰ ਗਿਆ ਕਿ ਕਿਤਨੇ ਕੁ ਦਿਨਾਂ ਵਿਚ ਸਾਡੇ ਤੇ ਭਾਰੀ ਸੰਕਟ ਪੈ ਜਾਵੇਗਾ, ਆਪਣੀ ਪਤਨੀ ਸਮੇਤ ਬਹੁਤ ਹੀ ਅਫਸੋਸ ਕਰਦਾ ਹੈ। ਪਰ ਪੁੱਤਰ ਤੇ ਕੋਈ ਜ਼ੋਰ ਨਹੀਂ ਚਲਦਾ, ਹਰਿ ਗੋਪਾਲ ਤਾਂ ਧਨ ਦਾ ਵਾਪਾਰ ਹੀ ਕਰਨ ਲੱਗ ਪਿਆ। ਇਕ ਵਾਰ ਤਾਂ ਦਿਨੋ ਦਿਨ ਬੇਈਮਾਨੀ ਕਰਕੇ ਪੈਸਾ ਵਧਣ ਲੱਗ ਪਿਆ।

ਵਪਾਰ ਕਰਕੇ ੧੦,੦੦੦ ਰੁਪਏ ਕਮਾ ਲਦੇ ਮਨ ਵਿਚ ਹੰਕਾਰ ਸਹਿਤ ਬਹੁਤ ਜਿਆਦਾ ਖੁਸ਼ ਹੋ ਗਿਆ। ਮੂਰਖ ਹੰਕਾਰ ਵਿਚ ਬਹੁਤ ਫੁਲ ਫੁਲ ਕੇ ਬੈਠਦਾ ਹੈ। ਪ੍ਰਮੇਸ਼ਰ ਦੀ ਗਤੀ ਨੂੰ ਸਮਝਦਾ ਹੀ ਨਹੀਂ ਹੈ। ਫਿਰ ਧਨ ਘਟਣ ਲੱਗ ਪਿਆ, ਕੰਮ ਕਾਰ ਠੱਪ ਹੋ ਗਿਆ। ਰੋਟੀ ਤੋਂ ਵੀ ਦੁਖੀ ਹੋਣ ਲੱਗਾ। ਜਦੋਂ ਧਨ ਖਤਮ ਹੋ ਗਿਆ ਤਾਂ ਹੁਣ ਸਤਿਗੁਰਾਂ ਵੱਲ ਪਿਆਰ ਬਣਨ ਲੱਗਾ। ਆਪਣੇ ਪਿਤਾ ਦੇ ਪੈਰੀਂ ਜਾ ਕੇ ਡਿਗ ਪਿਆ ਹੇ ਪਿਤਾ ਜੀ! ਰੱਖ ਲਓ, ਰੱਖ ਲਓ, ਚੱਲੋ ਗੁਰਾਂ ਦੇ ਚਰਨ ਸ਼ਰਨ ਚੱਲੀਏ। ਸਾਰਾ ਪਰਿਵਾਰ ਇਕੱਠਾ ਹੋ ਗਿਆ ਗੁਰਾਂ ਦੇ ਦਰਸ਼ਨਾਂ ਵਾਸਤੇ ਚੱਲ ਪਿਆ, ਕਦਮ ਕਦਮ ਚਲਦੇ ਚਲਦੇ ਸਭ ਤੋਂ ਪਹਿਲਾਂ ਭਾਈ ਧਿਆਨ ਸਿੰਘ ਮਾਜਰੀਏ ਦੇ ਘਰ ਆਏ। ਪਰਿਵਾਰ ਸਮੇਤ ਪ੍ਰੇਮ ਕਰਕੇ ਪਹਿਲਾਂ ਭਾਈ ਧਿਆਨ ਸਿੰਘ ਜੀ ਨੂੰ ਮਿਲੇ। ਉਨ੍ਹਾਂ ਭੋਜਨ ਛਕਾ ਕੇ ਮੰਜੇ ਬਿਸਤਰੇ ਵਿਛਾ ਦਿੱਤੇ ਅਤੇ ਗੁਰਾਂ ਦੇ ਬਚਨ ਕਰਨ ਲੱਗੇ। ਪਿਤਾ ਕਹਿਣ ਲੱਗਾ:— ਹੇ ਭਾਈ ਧਿਆਨ ਸਿੰਘ ਜੀ! ਚਿੱਤ ਲਾ ਕੇ ਬਚਨ ਸੁਣੋ ਤੂੰ ਮੇਰਾ ਗੁਰਭਾਈ ਅਤੇ ਬੜਾ ਹਿਤਕਾਰੀ ਸਿੱਖ ਹੈਂ, ਤੂੰ ਮੇਰੇ ਪੁੱਤਰ ਤੋਂ ਪ੍ਰੇਮ ਦਾ ਬਚਨ ਮੁਲ ਖਰੀਦ ਲਿਆ ਹੈ, ਤਾਂ ਇਸਨੇ ਮੇਰੇ ਪਾਸ ਜਾ ਕੇ ਇਹ ਗੱਲ ਪ੍ਰਗਟ ਕਰਕੇ ਦੱਸੀ। ਹੁਣ ਦੱਸੋ ਮੇਰੇ ਵਰਗੇ ਸਿੱਖ ਦੀ ਕੀ ਹਾਲਤ ਹੋਵੇਗੀ, ਜਿਸ ਪਿਤਾ ਦਾ ਪੁੱਤਰ ਸ਼ਰਧਾ ਤੋਂ ਹੀਣਾ ਤੇ ਤੁੱਛ ਬੁੱਧੀ ਵਾਲਾ ਹੈ ਹੇ ਭਾਈ ਗੁਰਸਿੱਖ! ਹੁਣ ਸਾਡਾ ਨਿਸਤਾਰਾ ਤੇਰੇ ਹੱਥ ਵਿਚ ਹੈ, ਮੇਰੇ ਗਰੀਬ ਤੇ ਪਰਿਵਾਰ ਸਮੇਤ ਕ੍ਰਿਪਾ ਕਰੋ। ਜਿਵੇਂ ਸਤਿਗੁਰੂ ਜੀ ਪ੍ਰਸੰਨ ਹੋ ਜਾਣ ਉਹ ਉਪਾਓ ਤਾਂ ਤੇਰੇ ਪਾਸੋਂ ਹੀ ਬਣ

ਸਕਦਾ ਹੈ। ਸੁਣ ਕੇ ਭਾਈ ਧਿਆਨ ਸਿੰਘ ਜੀ ਕਹਿਣ ਲੱਗੇ— "ਮੈਂ ਵੀ ਤੁਹਾਡੇ ਨਾਲ ਸ੍ਰੀ ਆਨੰਦਪੁਰ ਸਾਹਿਬ ਚੱਲਾਂਗਾ।" ਇਉਂ ਕਹਿਕੇ ਰਾਤ ਨੂੰ ਸੌਂ ਕੇ ਸਵੇਰੇ ਸ੍ਰੀ ਅਨੰਦਪੁਰ ਸਾਹਿਬ ਨੂੰ ਚੱਲ ਪਏ। ਜਿਥੇ ਦਸਵੇਂ ਪਾਤਿਸ਼ਾਹ ਜੀ ਸਜੇ ਨੇ ਦੀਵਾਨ ਵਿਚ, ਉਥੇ ਜਾ ਕੇ ਕਲਗੀਧਰ ਪਿਤਾ ਜੀ ਦੇ ਚਰਨਾਂ ਤੇ ਸਾਰਾ ਪਰਿਵਾਰ ਢਹਿ ਪਿਆ, ਹੇ ਪ੍ਰਭੂ ਪਿਤਾ ਜੀ! ਸਾਨੂੰ ਆਪਣੀ ਸ਼ਰਨ ਵਿਚ ਰੱਖ ਲਵੋ ਜੀ, ਬਖਸ਼ ਲਓ ਜੀ। ਕਲਗੀਧਰ ਪਿਤਾ ਜੀ ਵੇਖ ਕੇ ਹੱਸ ਪਏ, ਅਤੀ ਕ੍ਰਿਪਾਲ ਹਨ ਜਿਨ੍ਹਾਂ ਦੇ ਨੇਤ੍ਰ ਮਿਹਰਾਂ ਨਾਲ ਡੁਲ੍ਹ ਡੁਲ੍ਹ ਪੈ ਰਹੇ ਸਨ। ਸੁਖ ਅਨੰਦ ਪੁਛਿਆ, ਕੋਲ ਸੰਗਤ ਵਿਚ ਅੱਗੇ ਹੋ ਕੇ ਬੈਠ ਗਏ। ਹੋਰ ਕੋਈ ਗੱਲ ਨਹੀਂ ਕੀਤੀ। ਪੁਰੀ ਦੇ ਵਿਚ ਡੇਰਾ ਲਾ ਲਿਆ, ਹਰ ਰੋਜ਼ ਦਰਸ਼ਨਾਂ ਨੂੰ ਚਿੱਤ ਵਿਚ ਚਾਹੁੰਦੇ ਹਨ। ਲੰਗਰ ਵਿਚੋਂ ਪ੍ਰਸ਼ਾਦਾ ਛਕਦੇ ਹਨ ਤਿੰਨ ਦਿਨ ਬਿਤਾ ਕਰਕੇ ਪੁੱਤਰ ਸਮੇਤ ਬਿਸ਼ੰਭਰ ਦਾਸ ਮਨ ਵਿਚ ਪਛਤਾਉਂਦਾ ਗੁਰਾਂ ਦੇ ਪਾਸ ਆ ਗਿਆ। ਦੋਵੇਂ ਹੱਥ ਜੋੜ ਕੇ ਅੱਗੇ ਖਲੋ ਕੇ ਬੇਨਤੀ ਕਰਦਾ ਹੈ ਕਿ ਬਖਸ਼ਿੰਦ ਪਿਤਾ ਜੀ! ਕ੍ਰਿਪਾ ਕਰਕੇ ਸਾਨੂੰ ਬਖਸ਼ ਲਓ ਜੀ, ਬੇਨਤੀ ਕਰਦਾ ਹੈ ਕਿ ਹੇ ਸਤਿਗੁਰੋ! ਜਿਵੇਂ ਬ੍ਰਿਛ ਦਾ ਬੀਜ ਤਾਂ ਚੰਗਾ ਹੋਵੇ ਪਰ ਡਾਲੀ ਸਿੱਧੀ ਨਾ ਚੱਲੇ ਇਸੇ ਤਰ੍ਹਾਂ ਮੇਰਾ ਪੁੱਤਰ ਭਲੇ ਬੀਜ ਦੀ ਵਿੰਗੀ ਡਾਲ ਹੈ ਜੀ। ਅਸੀਂ ਮੂਰਖ ਖੋਟੇ ਮਨ ਵਾਲੇ ਕਾਮੀਂ ਪੁਰਸ਼ ਹਾਂ ਜੀ, ਅਕ੍ਰਿਤਘਣ ਕੰਜੂਸ ਲੂਣ ਹਰਾਮੀ ਹਾਂ ਜੀ, ਨਾਮ ਤਾਂ ਗੁਲਾਮ ਹੈ ਪਰ ਗੁਲਾਮੀ ਨਹੀਂ ਕਰਦੇ ਤਾਂ ਵੀ ਸੁਆਮੀ ਜੀ ਆਪ ਜੀ ਕ੍ਰਿਪਾਲੂ ਹੋ ਜੀ। ਤੁਹਾਡਾ ਬਿਰਦ (ਧਰਮ) ਹੀ ਗਰੀਬਾਂ ਨੂੰ ਨਿਵਾਜਣਾ ਹੈ। ਸਾਰ ਸੁਖ ਦੇ ਦਾਤੇ ਹੋ, ਤੁਹਾਡਾ ਨਾਮ ਪਤਿੱਤ ਪਾਵਨ ਹੈ ਜੀ, ਨੀਵਿਆਂ ਨੀਚਾਂ ਨੂੰ ਉਧਾਰਣ ਵਾਲਾ ਸੁਭਾਵ ਹੈ ਆਪ ਜੀ ਦਾ। ਆਪ ਦਾਸਾਂ ਦਾ ਕੋਈ ਦੋਸ਼ ਨਹੀਂ ਵੇਖਦੇ। ਇਸ ਗਰੀਬ ਨਿਮਾਣੇ ਬ੍ਰਿਛ ਰੂਪ ਸਿੱਖ ਦੀ ਪੁੱਤਰ ਰੂਪੀ ਵਿੰਗੀ ਟਾਹਣੀ ਨੂੰ ਸਿੱਧਿ ਕਰ ਦਿਉ ਜੀ, ਮੇਰੇ ਵੱਲ ਕ੍ਰਿਪਾ ਦ੍ਰਿਸ਼ਟੀ ਨਾਲ ਤੱਕੋ ਜੀ।

ਸੁਣ ਕੇ ਸ਼੍ਰੋਮਣੀ ਮੁੱਖ ਕੰਵਲ ਤੋਂ ਮੁਸਕਰਾਏ, ਪੂਰਬਲੇ ਜਨਮਾਂ ਦਾ ਪ੍ਰਸੰਗ ਕਹਿ ਸੁਣਾਇਆ ਕਿ ਧੰਨ ਗੁਰੂ ਨਾਨਕ ਦੇਵ ਜੀ ਸਿੱਧਾਂ ਨਾਲ ਮਿਲਕੇ ਤੁਹਾਡੇ ਪਿਤਾਮਾ (ਦਾਦਾ) ਜੀ ਦੇ ਘਰ ਪਹੁੰਚੇ ਸਨ। 'ਨਾਨੂ' ਜਿਸ ਦਾ ਨਾਮ ਸੀ, ਉਸਨੇ ਆਕੇ ਗੁਰਾਂ ਦੇ ਦਰਸ਼ਨ ਕੀਤੇ ਅਨੇਕ ਤਰੀਕਿਆਂ ਦੀ ਸੇਵਾ ਕਰਕੇ ਪ੍ਰਸੰਨ ਕੀਤੇ। ਜਦੋਂ ਚੱਲਣ ਲਈ ਤਿਆਰ ਹੋਏ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਤੇ ਮੱਥਾ ਟੇਕ ਕੇ ਕੁਝ ਸੰਸਾ ਪੁੱਛਿਆ। ਹੱਸਕੇ ਗੁਰੂ ਨਾਨਕ ਦੇਵ ਜੀ ਨੇ ਬਚਨ ਕੀਤਾ। ਜਦੋਂ ਤੂੰ ਹੋਰ ਸਰੀਰ ਧਾਰਨ ਕਰੇਂਗਾ ਦਸਵਾਂ ਜਾਮਾ ਹੋਵੇਗਾ ਸਾਡਾ, ਤਦੋਂ ਤੂੰ ਪੁੱਛੀਂ ਫਿਰ ਅਸੀਂ ਦੱਸਾਂਗੇ ਤੈਨੂੰ, ਸੋ ਤੂੰ ਇਸ ਸਰੀਰ ਨੂੰ ਧਾਰਨ ਕੀਤਾ ਹੈ। ਦਸਮ ਸਰੂਪ ਇਹੀ ਹੈ ਸਾਡਾ, ਉਦੋਂ ਦਾ ਬਚਨਾਂ ਰੂਪੀ ਧਨ ਅਮਾਨਤ ਧਰਿਆ ਪਿਆ ਹੈ, ਚਾਹੋ ਤਾਂ ਪਿਆਰੇ ਪੁੱਛ ਲੈ ਸਮਝਕੇ ਚੰਗੀ ਤਰ੍ਹਾਂ। ਤੂੰ ਨਾਨੂੰ ਹੈਂ ਅਸੀਂ ਤੇਰੇ ਗੁਰੂ ਹਾਂ, ਨਹੀਂ ਹੈ ਦੋਸ਼ ਤੇਰੇ ਪੁੱਤਰ ਵਿਚ ਕੋਈ, ਸੁਣਕੇ ਬਿਸ਼ੰਭਰ ਦਾਸ ਬੜਾ ਹੈਰਾਨ ਹੋਇਆ ਹੱਥ ਜੋੜ ਕੇ ਪਖੰਡ ਤੋਂ ਰਹਿਤ ਹੋ ਕੇ ਕਹਿਣ ਲੱਗਾ, "ਧਿਆਨ ਸਿੰਘ ਦੇ ਵਣਜ ਦੀ ਹਾਲਤ ਸੋਹਣੀ ਚੱਲ ਪਈ ਹੈ ਇਸਦੇ ਘਰ ਵਿਚ ਹਰ ਪ੍ਰਕਾਰ

ਦੀ ਸੰਪਦਾ ਹੋ ਗਈ ਹੈ, ਕਿਉਂਕਿ ਮੇਰੇ ਪੁੱਤਰ ਨੇ ਸਿਦਕ ਭਾਉ ਪ੍ਰੇਮ ਦਾ ਬਚਨ ਇਸ ਨੂੰ ਵੇਚ ਦਿੱਤਾ ਹੈ। ਹੁਣ ਮੈਂ ਉਹ ਬਚਨ ਲੈਣਾ ਚਾਹੁੰਦਾ ਹਾਂ ਜੀ, ਸਤਿਗੁਰੂ ਜੀ ਕਹਿਣ ਲੱਗੇ ਅਸੀਂ ਤੈਨੂੰ ਦਿੱਤਾ, ਬਿਨਾਂ ਤੋਟੇ ਤੋਂ ਤੇਰੇ ਘਰ ਧਨ ਹੋਵੇਗਾ ਮਨ ਭਾਉਂਦਾ ਖਾਵੋ ਤੇ ਖਰਚੋ— ''*ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥*'' (ਅੰਕ 186) ਦਿਨ ਪ੍ਰਤਿ ਦਿਨ ਸਭ ਕੁਝ ਸਵਾਯਾ ਹੀ ਵਧੇਗਾ, ਤਾਂ ਵੀ ਜਾਣ ਕਿ ਜਿਥੇ ਭਾਵੀ ਪ੍ਰਬਲ ਹੋਵੇ ਉਥੇ ਬੱਦਲ ਗਰਜ ਗਰਜ ਕੇ ਬਹੁਤਾ ਜਲ ਵਰਸਾਉਂਦਾ ਹੈ। ਤੈਨੂੰ ਅਸੀਂ ਅੰਦਰੋਂ ਬਾਹਰੋਂ ਪ੍ਰੇਮੀ ਇਕੋ ਜਿਹਾ ਹੀ ਜਾਣਿਆ ਹੈ, ਤੇਰਾ ਪੁੱਤਰ ਬਹੁਤ ਹੀ ਸ਼ਰਧਾ ਤੋਂ ਹੀਣਾ ਹੈ। ਸੇਵਾ ਭਾਵਨਾ ਹੈ ਜੈਸੀ ਤੇਰੇ ਵਿਚ, ਸਵੇਰੇ ਉਠ ਕੇ ਸਤਿਗੁਰੂ ਤਿਵੇਂ ਹੀ ਪੂਰਨ ਕਰਨਗੇ।'' ਇਉਂ ਕਹਿਕੇ ਸਤਿਗੁਰੂ ਨੇ ਮਹਿਲਾਂ ਵਿਚ ਜਾ ਅਰਾਮ ਕੀਤਾ।




ਧੰਨ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੰਗਤ ਵਿਚ ਆ ਕੇ ਸਜੇ ਅਤੇ ਸਿੱਖ ਸੰਗਤ ਦੀ ਕਲਿਆਣ ਕਰ ਰਹੇ ਸਨ। ਬਿਸ਼ੰਭਰ ਦਾਸ ਸਿੱਖ ਬਾਣੀਆਂ ਤਦੋਂ ਆ ਕੇ ਮੱਥਾ ਟੇਕ ਕੇ ਸਤਿਗੁਰੂ ਜੀ ਦੇ ਕੋਲ ਹੋ ਕੇ ਸੰਗਤ ਵਿਚ ਬੈਠ ਗਿਆ। ਸ਼੍ਰੋਮਣੀ ਮੁੱਖ ਵਿਚੋਂ ਗੁਰਾਂ ਨੇ ਕੋਮਲ ਮਿੱਠੇ ਬਚਨ ਕਹੇ, ਦਸ ਭਾਈ ਸਿੱਖਾ ! ਮਨ ਅੰਦਰ ਕੀ ਇੱਛਾ ਕਰਕੇ ਆਇਆ ਹੈਂ। ਹੇ (ਬਿਸ਼ੰਭਰ ਦਾਸ) ! ਭਾਈ ਤੂੰ ਸਾਡੇ ਚਰਨਾਂ ਦਾ ਸ਼ੁਧ ਹਿਰਦੇ ਵਾਲਾ ਸਿੱਖ ਭੰਵਰਾ ਹੈਂ। ਕਿਉਂਕਿ ਦੱਖਣ ਦਿਸ਼ਾ ਵਿਚ ਇਕ ਤੂੰ ਹੀ ਗੁਰਸਿੱਖ ਰਹਿੰਦਾ ਹੈਂ। ਦੱਖਣ ਦਿਸ਼ਾ ਵਿਚ ਭਾਈ ਸਾਡੇ ਥੋੜ੍ਹੇ ਹੀ ਸਿੱਖ ਰਹਿੰਦੇ ਹਨ। ਤੇਰੇ ਵਰਗਾ ਸਿੱਖ ਉਥੇ ਹੋਰ ਕੋਈ ਨਹੀਂ। ਤਦੋਂ ਦੋਵੇਂ ਹੱਥ ਜੋੜ ਬਿਸ਼ੰਭਰ ਦਾਸ ਨੇ ਗੁਰਾਂ ਕੋਲ ਇਸ ਤਰ੍ਹਾਂ ਬੇਨਤੀ ਪ੍ਰਗਟ ਕੀਤੀ। ਹੇ ਸਤਿਗੁਰੂ ਜੀ ! ਮੇਰੇ ਘਰ ਵਿਚ ਬਹੁਤ ਹੀ ਗਰੀਬੀ ਆ ਗਈ ਹੈ ਜੀ। ਸਾਰੇ ਪਦਾਰਥ ਨਾਸ਼ ਹੋ ਕੇ ਥੋੜ੍ਹੇ ਹੀ ਰਹਿ ਗਏ ਹਨ। ਪਹਿਲਾਂ ਮੇਰੇ ਘਰ ਭਾਰੀ ਦੌਲਤ ਕਰ ਦਿਓ ਜੀ, ਫਿਰ ਪਿੱਛੋਂ ਮਮਤਾ ਦੂਰ ਕਰਨ ਦੀ ਗੱਲ ਪੁੱਛਾਂਗਾ। ਸੁਣਕੇ ਸ੍ਰੀ ਸਤਿਗੁਰੂ ਜੀ ਬਹੁਤ ਮੁਸਕਰਾਏ, ਅੱਛਾ ਭਾਈ ਜਿਵੇਂ ਤੇਰੀ ਇੱਛਾ ਹੈ, ਤੇਰੇ ਘਰ ਬਹੁਤ ਦੌਲਤ ਆਵੇਗੀ। ਹੁਣ ਦਰਸ਼ਨ ਕਰਕੇ ਜਦੋਂ ਘਰ ਜਾਵੇਂਗਾ ਤਾਂ ਸਭ ਤੋਂ ਪਹਿਲਾਂ ਜਾ ਕੇ ਅੰਮ੍ਰਿਤ ਵੇਲੇ ਕੇਸੀ ਇਸ਼ਨਾਨ ਕਰਕੇ ਸੁੱਚੇ ਬਸਤਰ ਪਹਿਨ ਕੇ ਜੋੜਾ ਉਤਾਰ ਕੇ ਕੜਾਹ ਪ੍ਰਸ਼ਾਦਿ ਤਿਆਰ ਕਰੀਂ, ਉਪਰ ਚੰਗੀ ਤਰ੍ਹਾਂ ਸੁੱਚਾ ਸਾਫ ਬਸਤਰ ਦੇ ਕੇ ਢੱਕ ਦੇਵੀਂ, ਪ੍ਰਸ਼ਾਦਿ ਬਣਾਉਣ ਵੇਲੇ ਪਹਿਲਾਂ ਸ੍ਰੀ ਜਪੁਜੀ ਸਾਹਿਬ ਦਾ ਪਾਠ ਸਹਿਜ ਵਿਚ ਇਕਾਗਰ ਚਿੱਤ ਹੋ ਕੇ ਕਰੀ ਜਾਈਂ, ਭਾਵਨਾ ਰਖੀਂ ਕਿ ਦਸਾਂ ਗੁਰਾਂ ਲਈ ਪ੍ਰਸ਼ਾਦਿ ਤਿਆਰ ਕਰ ਰਿਹਾ ਹਾਂ, ਜਦੋਂ ਦੇਗ ਤਿਆਰ ਹੋ ਗਈ ਤਾਂ ਕੋਲ ਬੈਠ ਕੇ ਸ੍ਰੀ ਅਨੰਦ ਸਾਹਿਬ ਸੰਪੂਰਨ (੪੦ ਪਉੜੀਆਂ ਵਾਲਾ) ਤਿੰਨ ਵਾਰ ਪੜ੍ਹੀਂ, ਅਰਦਾਸ ਬੇਨਤੀ ਕਰਕੇ ਕ੍ਰਿਪਾਨ ਭੇਟਾ ਕਰਕੇ ਸਤਿਗੁਰੂ ਜੀ ਦਾ ਅਤੇ ਪੰਜਾਂ ਪਿਆਰਿਆਂ ਦਾ ਛਾਂਦਾ ਕਢਣਾ ਤੇ ਫਿਰ ਪੰਜ ਸਿੱਖਾਂ ਨੂੰ ਪ੍ਰਸ਼ਾਦਿ ਛਕਾਉਣਾ ਤੇ ਪੰਜਾਂ ਸਿੱਖਾਂ ਤੋਂ ਅਰਦਾਸ ਕਰਵਾਉਣੀ, ਪਵਿੱਤਰ ਹੋ ਕੇ ਇਕ ਮਨ ਚਿੱਤ ਹੋ ਕੇ ਅਰਦਾਸ ਕਰਵਾਉਣੀ। ਜਿਹੜਾ ਸਿੱਖ ਅਰਦਾਸ ਦੇ ਭੇਦ ਨੂੰ ਜਾਣ ਲੈਂਦਾ ਹੈ ਕਿ ਕਿਵੇਂ ਕਿਵੇਂ ਮਰਿਆਦਾ ਹੈ (ਜੋ ਪਿਛੇ ਕਹੀ ਹੈ) ਤਾਂ ਫਿਰ ਵੱਡੇ ਵੱਡੇ ਮੰਤਰ ਉਸਦੇ ਸਾਹਮਣੇ ਕੀ ਕਰ ਸਕਦੇ ਹਨ, ਨਾ ਹੀ ਉਸਨੂੰ ਕਿਸੇ ਹੋਰ ਮਹਾਨ ਮੰਤਰ ਦੀ ਲੋੜ ਹੈ। ਜੇ ਅਰਦਾਸ ਦੀ ਰਹਿਤ ਨੂੰ ਜਾਣ ਲਈਏ ਫਿਰ ਮੰਤਰ ਕਛ ਨਹੀਂ ਵਿਗਾੜ ਸਕਦੇ। ਸ੍ਰੀ ਜਪੁਜੀ ਸਾਹਿਬ ਦਾ ਪਾਠ ਉਸ ਦੀ ਸਿੱਧੀ ਤੇ ਸਾਰੀਆਂ

ਅਰਦਾਸਾਂ ਸੰਤਾਂ ਭਗਤਾਂ ਗੁਰਸਿੱਖਾਂ ਨੂੰ ਸਿੱਧੀ (ਕਲਿਆਣ) ਦੇਣ ਯੋਗ ਹਨ ਕਾਰਜਾਂ ਵਿਚ ਵੀ ਤਰੱਕੀਆਂ ਹੁੰਦੀਆਂ ਹਨ। ਗੁਰੂ ਕਾ ਸਿੱਖ ਗੁਰਾਂ ਦੀ ਸਿੱਖਿਆ ਲੈ ਕੇ ਧਰਮ ਦਾ ਵਣਜ ਕਰੇ ਤਾਂ ਸਤਿਗੁਰੂ ਤਿਸਨੂੰ ਲਾਭ ਦੇਣਗੇ, (ਝੂਠ ਦਗੇ ਮਿਲਾਵਟਾਂ ਕਰਕੇ ਲਾਭ ਨਹੀਂ ਅਸਲ ਤਾਂ ਗੁਰਾਂ ਦੀ ਕ੍ਰਿਪਾ ਨਾਲ ਲਾਭ ਹੁੰਦਾ ਹੈ, ਜਿਸ ਵਿਚ ਲੋਕ ਪ੍ਰਲੋਕ ਸੰਵਰਦਾ ਹੈ। ਸੰਸਾਰੀ ਝੂਠੇ ਧੰਦਿਆਂ ਨਾਲ ਤਾਂ ਇਹ ਲੋਕ ਅਤੇ ਪ੍ਰਲੋਕ ਵੀ ਵਿਗੜ ਜਾਂਦਾ ਹੈ) ਜਦੋਂ ਕੜਾਹ ਪ੍ਰਸ਼ਾਦਿ ਤਿਆਰ ਹੋਵੇ ਤਾਂ ਸੰਗਤ ਨੂੰ ਸੱਦਾ ਭੇਜੇ ਸਭ ਨੂੰ ਕੜਾਹ ਦਾ ਛਾਂਦਾ ਵਰਤਾਵੇ। ਸੁਣ ਕੇ ਸਿੱਖ ਬੋਲਿਆ ਹੇ ਸਤਿਗੁਰੂ ਜੀ ! ਸਾਡੇ ਇਲਾਕੇ ਵਿਚ ਤਾਂ ਸਿਖ ਸੰਗਤ ਮਿਲਣੀ ਬੜੀ ਕਠਿਨ ਹੈ ਜੀ। ਆਪ ਜੀ ਸਾਰੀਆਂ ਅਰਦਾਸਾਂ ਦਾ ਭੇਦ ਦਸ ਦਿਓ ਜੀ, ਜਿਵੇਂ ਸਿੱਖਾਂ ਦੇ ਘਰ ਸੁਖ ਹੋਵੇ ਜੀ। ਸੁਣ ਭਾਈ ਸਿੱਖਾ ! ਜੇ ਕੜਾਹ ਪ੍ਰਸ਼ਾਦਿ ਨਾ ਬਣ ਸਕਦਾ ਹੋਵੇ ਤਾਂ ਗੁੜ, ਦਾਣੇ, ਮਿਠਿਆਈ ਜਾਂ ਫਲ ਆਦਿ ਲਿਆਵੇ। ਸਿੱਖ ਸਾਧੂ ਸੰਤਾਂ ਨੂੰ ਘਰ ਬੁਲਾ ਕੇ ਜਾਪ ਕਰਾਵੇ, ਸੁਚਮ ਨਾਲ ਲੰਗਰ ਫਲ ਆਦਿ ਛਕਾਵੇ, ਯਥਾ ਯੋਗ ਸਤਿਕਾਰ ਕਰੇ ਬਸਤਰ ਮਾਇਆ ਆਦਿਕ ਨਾਲ। ਨਾਮ ਦੇ ਪ੍ਰਤਾਪ ਕਰਕੇ ਸਾਰੇ ਕਾਰਜ ਬਣ ਜਾਂਦੇ ਹਨ, ਸਾਰੀਆਂ ਅਰਦਾਸਾਂ ਸੁਣੋ, ਅਸੀਂ ਸੁਣਾਉਂਦੇ ਹਾਂ।

## ਪਹਿਲੀ ਅਰਦਾਸ

ਧਰਮ ਅਨੁਕੂਲ ਬੀਰਜ ਦਾਨ ਕਰਨ ਸਮੇਂ ਭਾਵ ਇਹ ਕੀ ਵਿਵਾਹਿਤਾ ਸੁਧੰਮੀ ਪਤਨੀ ਦਾ ਮੇਲ ਹੀ ਧਰਮ ਅਨੁਕੂਲ ਹੋ ਸਕਦਾ ਹੈ ਹੋਰ ਦਾ ਨਹੀਂ ਤੇ ਅਰਦਾਸ ਕਰਨ ਤੋਂ ਮੁਰਾਦ ਹੈ ਕਿ ਸੰਤਾਨ ਉਤਪਤੀ ਦੇ ਪ੍ਰਯੋਜਨ ਲਈ ਅਰਦਾਸ ਹੋਵੇ ਤਾਂ ਜੋ ਨਿਰੀ ਪਸ਼ੂ ਬ੍ਰਿਤੀ ਨਾ ਵਰਤੇ, ਪਰ ਸ਼ੁਭ ਸੰਤਾਨ ਦੀ ਉਤਪਤੀ ਦੀ ਸ਼ੁੱਧ ਭਾਵਨਾ ਹੋਵੇ ਜਿਸ ਨਾਲ ਸੰਤਾਨ ਭਲੀ ਉਪਜਦੀ ਹੈ। (ਜਿਵੇਂ ਕਿ ਬਿਸ਼ੰਭਰ ਦਾਸ ਨੇ ਕਿਹਾ ਸੀ ਕਿ ਬ੍ਰਿਛ ਦਾ ਬੀਜ ਤਾਂ ਚੰਗਾ ਸੀ ਪਰ ਟਾਹਣੀ ਟੇਢੀ-ਵਿੰਗੀ ਚਲੀ ਗਈ, ਕਿਉਂਕਿ ਅਰਦਾਸ ਉਲਾਦ ਚੰਗੀ ਲਈ ਨਹੀਂ ਕੀਤੀ ਸੀ, ਨਹੀਂ ਸੀ ਮੰਗਿਆ ਕਿ ਮੇਰੇ ਘਰ ਕੋਈ ਗੁਰਸਿੱਖ ਜਨਮ ਲਵੇ। ਜਿਵੇਂ ਸਾਰੇ ਅੱਛੇ ਮਾਤਾ ਪਿਤਾ ਨੇ ਬੇਨਤੀਆਂ ਕੀਤੀਆਂ ਕਿ ਹੇ ਭਗਵਾਨ ! ਮੇਰੇ ਘਰ ਤੁਸੀਂ ਜਨਮ ਲਓ ਤਾਂ ਭਗਤੀ ਅਰਦਾਸਾਂ ਨਾਲ ਪ੍ਰਮੇਸ਼ਰ ਨੇ ਭਗਤਾਂ ਦੀ ਭਾਵਨਾ ਪੂਰੀ ਕੀਤੀ। ਅਸੀਂ ਤਾਂ ਕਹਿੰਦੇ ਹਾਂ ਸਾਡੇ ਘਰ ਮੁੰਡਾ ਹੋ ਜਾਵੇ, ਲੜਕਾ ਹੋ ਜਾਵੇ, ਮੁੰਡਾ ਉਸਨੂੰ ਕਹਿੰਦੇ ਹਨ ਜਿਸ ਦਾ ਹਿੰਦੂ ਰੀਤੀ ਅਨੁਸਾਰ ਮੁੰਡਨ ਹੁੰਦਾ ਹੈ, ਤਾਂਹੀਓਂ ਤਾਂ ਸਾਡੇ ਘਰਾਂ ਵਿਚ ਮੁੰਡੇ ਹੀ ਆਏ ਨੇ ਸਿੱਖ ਭੁਜੰਗੀ ਨਹੀਂ ਆਏ, ਮੰਗਣ ਵੇਲੇ ਗਲਤ ਮੰਗਿਆ ।

*"ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*

*(ਅੰਗ ੬੮੧)*

ਦੇ ਮਹਾਵਾਕ ਅਨੁਸਾਰ ਇਹੀ ਮੰਗੋ ਕਿ ਮੇਰੇ ਘਰ ਗੁਰਸਿਖ ਬੱਚਾ ਹੀ ਜਨਮ ਲਵੇ। ਉਸਦੇ ਵਾਸਤੇ ਮਾਤਾ ਪਿਤਾ ਨੂੰ ਭਗਤੀ ਦੀ ਲੋੜ ਹੈ। ਦਸਵੇਂ ਪਾਤਸ਼ਾਹ ਨੇ ਬਚਿੱਤ੍ਰ ਨਾਟਕ ਵਿਚ ਵਰਨਣ ਕੀਤਾ ਕਿ—

*"ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥ ੩॥*

ਜਿਵੇਂ ਮਨੀਕਰਨ ਵਾਲੇ ਮਹਾਂਪੁਰਸ਼ਾਂ ਨੂੰ ਕਿਸੇ ਮਾਤਾ ਨੇ ਕਿਹਾ ਸੀ ਮੇਰੀ ਨੂੰਹ ਨੂੰ ਲੜਕਾ ਦੇ ਦਿਓ। ਮਹਾਂਪੁਰਸ਼ ਕਹਿੰਦੇ ਜੇ ਤਾਂ ਕੋਈ ਔਢਾ ਗੁਰਸਿੱਖ, ਮਹਾਂਪੁਰਸ਼ ਲੈਣਾ ਤਾਂ ਪਤੀ ਪਤਨੀ ੨੫-੨੫ ਜਪੁਜੀ ਸਾਹਿਬ ਦੇ ਪਾਠ ੫ ਸਾਲ ਹਰ ਰੋਜ਼ ਕਰਨ ਜੇ ਐਵੇਂ ਲੜਕਾ ਹੀ ਲੈਣਾ ਹੈ ਤਾਂ ਕੁੱਤਾ, ਬਿੱਲਾ, ਬਾਂਦਰ ਮਾਰ ਕੇ ਭੇਜ ਦਿੰਦੇ ਹਾਂ, ਫਿਰ ਮੈਨੂੰ ਨਾ ਕਹਿਣਾ ਕਿ ਇਹ ਸਾਰਾ ਦਿਨ ਜਾਨਵਰਾਂ ਵਾਲੀਆਂ ਹਰਕਤਾਂ ਹੀ ਕਰਦਾ ਹੈ, ਪਰ ਮਾਈ ਕਹਿਣ ਲੱਗੀ ਕਿ ਪਤਾ ਨਹੀਂ ਪੰਜ ਸਾਲ ਜਿਉਣਾ ਵੀ ਹੈ ਕਿ ਨਹੀਂ ਤੁਸੀਂ ਮੁੰਡਾ ਹੀ ਦੇ ਦਿਓ।

## ਦੂਜੀ ਅਰਦਾਸ

ਕਿ ਮਾਤਾ ਦੇ ਉਦਰ ਵਿਚ ਨਿਰਵਿਘਨ ਵਧਣ ਵਾਸਤੇ ਅਰਦਾਸ ਕਰੇ।

## ਤੀਜੀ ਅਰਦਾਸ

ਪੂਰਨ ਸਫਲਤਾ ਲਈ ਕਿ ਸੰਪੂਰਨ ਸਮੇਂ ਤਕ ਸਿਰੇ ਚੜ੍ਹੇ ਕੋਈ ਵੀ ਨੁਕਸਾਨ ਨਾ ਹੋਵੇ, ਵਧ ਤੋਂ ਵਧ ਪਾਠ ਕਰਕੇ ਅਰਦਾਸ ਬੇਨਤੀਆਂ ਕਰੇ। ਕੀਤੇ ਪਾਠ ਦਾ ਲਾਭ ਬੱਚੇ ਨੂੰ ਮਿਲਦਾ ਹੈ, ਖਾਣ ਪੀਣ ਦਾ ਫ਼ਰਕ ਵੀ ਪੈਂਦਾ ਹੈ, ਮਾਤਾ ਪਿਤਾ ਉੱਚੇ ਸੁੱਚੇ ਜੀਵਨ ਵਾਲੇ ਹੋਣ ਤਾਂ ਔਢੀਆਂ ਰੂਹਾਂ ਜਨਮ ਲੈਂਦੀਆਂ ਹਨ, ਜਿਵੇਂ ਗੁਰਾਂ ਦਾ ਫੁਰਮਾਨ ਹੈ :—

ਆਸਾ ਮਹਲਾ ੫ ॥

*ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥*
*ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ ਰਹਾਉ॥*
*ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥*
*ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥ ੨॥*
*ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥*

ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥ ੩॥
ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥
ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥ ੪॥ ੭॥ ੧੦੧॥

(ਅੰਗ ੩੯੬)

## ਚੌਥੀ ਅਰਦਾਸ

ਕਸ਼ਟ ਦੂਰ ਹੋਵੇ ਬਾਲਕ ਸੁਖ ਪੂਰਵਕ ਜਨਮ ਲਵੇ (ਜਦੋਂ ਔਰੰਗਜ਼ੇਬ ਨੇ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜ਼ੀ ਪਾਸ ਬੰਦਾ ਭੇਜਿਆ ਸੀ ਕਿ ਮੇਰੀ ਬੇਗਮ ਬਹੁਤ ਕਸ਼ਟ ਵਿਚ ਹੈ ਬਾਲਕ ਜਨਮ ਨਹੀਂ ਲੈ ਰਿਹਾ ਤਾਂ ਅਠਵੇਂ ਪਾਤਸ਼ਾਹ ਜੀ ਜਪੁਜੀ ਸਾਹਿਬ ਦਾ ਪਾਠ ਕਰਕੇ ਜਲ ਭੇਜਿਆ ਜਲ ਛਕ ਕੇ ਬੇਗਮ ਨੇ ਸੁਖ ਪੂਰਵਕ ਬਹਾਦਰ ਸ਼ਾਹ ਨੂੰ ਜਨਮ ਦਿੱਤਾ ਸੀ, ਇਸ ਤਰ੍ਹਾਂ ਗੁਰਬਾਣੀ ਹਰ ਔਖੇ ਵੇਲੇ ਸਹਾਈ ਹੈ ਅਰਦਾਸ ਕਰੋ।)

## ਪੰਜਵੀਂ ਅਰਦਾਸ

ਸੁਖ ਪੂਰਵਕ ਜਨਮ ਲੈ ਕੇ ਦੀਰਘ ਆਯੂ ਵਾਲਾ ਬੱਚਾ ਸੁਖ ਪੂਰਵਕ ਜੀਵਨ ਜੀਵੇ ਆਤਮਿਕ ਸੁਖ ਮਾਣੇ ਸਿੱਖੀ ਅਤੇ ਨਾਮ ਦਾਨ ਲਈ ਅਰਦਾਸ ਕਰੇ।

## ਛੇਵੀਂ ਅਰਦਾਸ

ਜਦੋਂ ਬਾਲਕ ਜਨਮ ਲੈ ਲਵੇ ਤਾਂ ਹੌਲੀ ਆਵਾਜ਼ ਵਿਚ ਉਸਨੂੰ ਵਾਹਿਗੁਰੂ ਵਾਹਿਗੁਰੂ ਦਾ ਜਾਪ ਸੁਣਾਵੇ, ਪਹਿਲਾਂ ਹੋਰ ਕੋਈ ਗੱਲ ਨਾ ਕਰੇ ਬਾਲਕ ਨਾਮ ਰਸੀਆ ਹੋਵੇ ਅਰਦਾਸ ਕਰੋ।

## ਸੱਤਵੀਂ ਅਰਦਾਸ

ਜਦੋਂ ਬਾਲਕ ਨੂੰ ਮਾਤਾ ਦਾ ਪਹਿਲਾਂ ਦੁਧ ਪਿਆਉਣਾ ਤਾਂ ਅਰਦਾਸ ਕਰੇ ਤੰਦਰੁਸਤੀ ਰਹੇ ਸੁਖ ਪੂਰਵਕ ਦੁੱਧ ਹਜ਼ਮ ਹੋਵੇ ਮਿਹਰ ਕਰੋ। ਇਹ ਪਹਿਲੀਆਂ ਸੱਤ ਅਰਦਾਸਾਂ ਕਹੀਆਂ ਹਨ। ਬੱਚੇ ਨੂੰ ਜਪੁਜੀ ਸਾਹਿਬ ਪੜ੍ਹਕੇ ਜਲ ਵਿਚ ਕ੍ਰਿਪਾਨ ਫੇਰ ਕੇ ਜਨਮ ਸੰਸਕਾਰ ਕਰੇ।

## ਅੱਠਵੀਂ ਅਰਦਾਸ

ਅੱਠਵੀਂ ਅਰਦਾਸ ਵਿਚ ਕਹਿੰਦੇ ਹਨ ਕਿ ਜਦੋਂ ਬੱਚਾ ਦੁੱਧ ਪੀਣਾ ਸ਼ੁਰੂ ਕਰ ਦਿੰਦਾ ਹੈ ਤਾਂ ਤਕੜੇ ਹੋਣ ਦੀ ਅਰਦਾਸ ਕਰੇ ਗੁਰਵਾਕ ਹੈ—

*"ਹਰਿ ਗੋਵਿਦੁ ਨਵਾ ਨਿਰੋਆ॥*

(ਅੰਗ ੬੨੦)

## 9ਵੀਂ ਅਰਦਾਸ

ਸਤਿਗੁਰੂ ਜੀ ਦੇ ਵਰਤੇ ਸੁਖ ਆਸਣ ਦੇ ਪੁਰਾਣੇ ਰੁਮਾਲੇ ਜੋ ਵਾਧੂ ਹੋਣ ਤਾਂ ਉਨ੍ਹਾਂ ਦਾ ਸਭ ਤੋਂ ਪਹਿਲਾਂ ਬਸਤਰ ਸਿਉਂ ਕੇ ਪਾਵੇ, ਅਰਦਾਸ ਕਰੇ ਸੁਖ ਹੰਢਣਾ ਹੋਵੇ।

## 10ਵੀਂ ਅਰਦਾਸ

ਬੱਚੇ ਨੂੰ ਜਦੋਂ ਅੰਨ ਖਲਾਵੇ ਤਾਂ ਅਰਦਾਸ ਕਰੇ ਕਿ ਰਿਸ਼ਟ ਪੁਸ਼ਟ ਹੋਵੇ ਇਹ ਦਸਵੀਂ ਅਰਦਾਸ ਦੁਧ ਛੁਡਾਉਣ ਅਤੇ ਅੰਨ ਮੂੰਹ ਲਾਉਣ ਵੇਲੇ ਦੀ ਹੈ। *"ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥"*

(ਅੰਗ ੫੫੪)

## 11ਵੀਂ ਅਰਦਾਸ

ਗੁਰੂ ਘਰ ਮੱਥਾ ਟੇਕਣ ਲਿਜਾਣ ਵੇਲੇ ਅਰਦਾਸ ਕਰੇ ਕਿ ਰਸਤੇ ਵਿਚ ਵਾਧ ਘਾਟ ਦੇ ਸਹਾਈ ਹੋਵਣਾ ਬਾਲਕ ਗੁਰੂ ਘਰ ਦਾ ਪ੍ਰੇਮੀ ਹੋਵੇ।

## 12ਵੀਂ ਅਰਦਾਸ

ਬੱਚੇ ਦੇ ਬੈਠਣ, ਰੋਟੀ ਖਾਣ, ਕਪੜੇ ਪਹਿਨਣ ਵੇਲੇ ਹੋਰਨਾਂ ਬੱਚਿਆਂ ਨਾਲ ਜਦੋਂ ਮਿਲਕੇ ਖੇਡੇ ਅਤੇ ਸੌਣ ਵੇਲੇ ਕੀਰਤਨ ਸੋਹਿਲਾ ਪੜ੍ਹਕੇ ਬੇਨਤੀ ਚੌਪਈ ਦੇ ਪਾਠ ਕਰਕੇ ਅਰਦਾਸ ਕਰਨੀ ਕਿ ਬੱਚਾ ਸਦਾ ਰੋਗਾਂ ਤੋਂ ਅਰੋਗ ਰਹੇ ਗੁਰਬਾਣੀ ਵਿਚ ਬਹੁਤ ਹੀ ਸੋਹਣੇ ਸ਼ਬਦ ਗੁਰਾਂ ਨੇ ਉਚਾਰਨ ਕੀਤੇ ਹਨ ਜਿਵੇਂ ਕਿ—

ਬਿਲਾਵਲੁ ਮਹਲਾ ੫ ॥

*ਅਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ॥ (ਅੰਗ ੮੧੯)*

## 13ਵੀਂ ਅਰਦਾਸ

ਜਦੋਂ ਵਿੱਦਿਆ ਪੜ੍ਹਾਉਣੀ ਸ਼ੁਰੂ ਕਰਨੀ ਹੈ ਤਾਂ ਗੁਰੂ ਘਰ ਜਾ ਕੇ ਦੇਗ ਕਰਵਾਕੇ ਵਿੱਦਿਆ ਲਈ ਅਰਦਾਸ ਕਰੇ ਕਿ ਬੱਚੇ ਨੂੰ ਧਾਰਮਿਕ ਅਤੇ ਦੁਨਿਆਵੀ ਵਿੱਦਿਆ ਦੋਵੇਂ ਸਫ਼ਲ ਹੋਣ—

*"ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ (ਅੰਗ ੩੫੬)*

ਬਾਲਕ ਪੜ੍ਹ ਲਿਖ ਕੇ ਨਿਰਾ ਪੈਸੇ ਵੱਲ ਨਾ ਧਿਆਨ ਰਖੇ ਮਨੁੱਖਤਾ ਦੀ ਸੇਵਾ ਕਰੇ ਦੁਖੀਆਂ ਗਰੀਬਾਂ ਲਾਚਾਰਾਂ ਦੀ ਮਦਦ ਕਰੇ ਦਾਨੀ ਸੁਭਾਵ ਵਾਲਾ ਹੋਵੇ :—

*"ਸੁਣਿਐ ਪੜਿ ਪੜਿ ਪਾਵਹਿ ਮਾਨੁ॥ (ਜਪੁਜੀ ਸਾਹਿਬ)*

ਪੜ੍ਹ ਲਿਖ ਕੇ ਵੀ ਗੁਰੂ ਘਰ ਦਾ ਸੇਵਾਦਾਰ ਬਣਿਆ ਰਹੇ।

## 14ਵੀਂ ਅਰਦਾਸ

ਗੁਰੂ ਘਰ ਵਿਚ ਪਾਹੁਲ ਮਿਲਣ ਵੇਲੇ ਅੰਮ੍ਰਿਤ ਛਕਣ ਵੇਲੇ ਅਰਦਾਸ ਕਰੇ ਕਿ ਰਹਿਤ ਵਿਚ ਪਰਪੱਕਤਾ ਰਹੇ ਬੱਚਾ ਨਿਤਨੇਮੀ ਪ੍ਰੇਮੀ ਬਣੇ ਕੁਰਹਿਤਾਂ ਤੋਂ ਬਚਿਆ ਰਹੇ ਬਾਣੀ ਕੰਠ ਕਰਨ ਦਾ ਬਲ ਬਖਸ਼ੋ, ਬਿਬੇਕ ਬੁੱਧੀ ਬਖਸ਼ੋ, ਕੁਸੰਗਤ ਤੋਂ ਬਚਾ ਕੇ ਰੱਖੋ ਔਛੇ ਜੀਵਨ ਵਾਲੇ ਗੁਰਮੁੱਖ ਸਿੰਘਾਂ ਦੀ ਸੰਗਤ ਬਖਸ਼ੋ ਜੀ। ਇਹ ਅਰਦਾਸ ਪਿਆਰ ਭਾਵਨਾ ਨਾਲ ਕਰੇ। ਇਹ ਚੌਦ੍ਹਾਂ ਪਹਿਲੀਆਂ ਸੁਖ ਦੀਆਂ ਅਰਦਾਸਾਂ ਹਨ।

## 15ਵੀਂ ਅਰਦਾਸ

ਨੇਜਾ ਸ਼ਸਤ੍ਰ ਧਾਰਨ ਕਰਕੇ ਘੋੜੇ ਦੀ ਪਿੱਠ ਤੇ ਸਿੰਘ ਦੇ ਅਡੋਲ ਹੋਕੇ ਡਟੇ ਰਹਿਣ ਦੀ ਅਰਦਾਸ ਭਾਵ ਨੇਜਾ ਬਾਜੀ ਆਰੰਭ ਸਮੇਂ ਅਰਦਾਸ ਜ਼ਰੂਰ ਕਰੇ (ਅੱਜ ਦੇ ਯੁੱਗ ਵਿਚ ਵੀ ਸਾਧ ਸੰਗਤ ਜੀ ਕੋਈ ਵੀ ਨਵੀਂ ਸਵਾਰੀ ਸਿੱਖਣ ਤੋਂ ਪਹਿਲਾਂ ਸੜਕ ਤੇ ਜਾਣ ਤੋਂ ਪਹਿਲਾਂ ਅਸਵਾਰ ਹੋਣ ਤੋਂ ਪਹਿਲਾਂ ਅਰਦਾਸ ਕਰਕੇ ਚੜ੍ਹਨ ਤੋਂ ਪਹਿਲਾਂ ਵਾਹਿਗੁਰੂ ਆਖ ਕੇ ਸਵਾਰ ਹੋਵੇ)।

## 16ਵੀਂ ਅਰਦਾਸ

ਜੰਗਲ ਵਿਚ ਜਾਂਦਿਆਂ ਹਿੰਸਕ ਜਾਨਵਰ ਮਿਲਣ ਤੇ ਵਾਰ ਤੋਂ ਪਹਿਲਾਂ ਅਰਦਾਸ ਕਰਕੇ—

*ਸਭ ਥਾਈਂ ਹੋਇ ਸਹਾਇ॥* (ਅਰਦਾਸ)

ਸਹਾਇਤਾ ਮੰਗੇ—

*''ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ॥* (ਅੰਗ ੭੩੩)

ਵਾਹਿਗੁਰੂ ਜੀ ਅੰਗ ਸੰਗ ਸਹਾਈ ਹੋਵੋ ਜੀ।

## 17ਵੀਂ ਅਰਦਾਸ

*ਤਵ ਪ੍ਰਸਾਦਿ ਕਹਿ ਮੁਖ ਮੈਂ ਪਾਵੈ॥*

ਇਹ ਪ੍ਰਸ਼ਾਦਿ ਛਕਣ ਵੇਲੇ ਪਹਿਲਾਂ—

*ਸਲੋਕੁ॥ ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥*
*ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥ ੧॥* (ਅੰਗ ੨੬੯)

ਆਦਿਕ ਪੜ੍ਹੇ ਤੇਰੀ ਕ੍ਰਿਪਾ ਨਾਲ ਦੁੱਖ ਦੂਰ ਹੋਣ ਸੁਖ ਉਤਪੰਨ ਹੋਣ।

## 18ਵੀਂ ਅਰਦਾਸ

ਬੀਮਾਰੀ ਵੇਲੇ ਇਹ ਜਾਣੇ ਕਿ ਦੇਹੀ ਨਾਲ ਦੁੱਖ ਦਾ ਸੰਜੋਗ ਗੁਰੂ ਕੀ ਆਗਿਆ ਹੈ ਤੇ ਅਰਦਾਸ ਕਰੇ ਕਿ ਹੇ ਵਾਹਿਗੁਰੂ! ਰੋਗ ਮੇਰਾ ਮਿਟੇ ਤੇ ਸਰੀਰ ਨਰੋਆ ਹੋ ਕੇ ਵਾਧੇ ਪਵੇ।

*''ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥* (ਅੰਗ ੮੧੯)

ਜਾਂ—

*ਰੋਗਨ ਤੇ ਅਰ ਸੋਗਨ ਤੇ..... ॥* (ਅਕਾਲ ਉਸਤਤ)

ਆਦਿ ਸ਼ਬਦ ਪੜ੍ਹੇ।

## 19ਵੀਂ ਅਰਦਾਸ

ਕਿਸੇ ਮੁਸ਼ਕਿਲ ਗੱਲ ਦੇ ਹੱਲ ਕਰਨ ਵੇਲੇ ਅਰਦਾਸ ਕਰੇ ਕਿ ਹੇ ਪੂਜਯ ਸਤਿਗੁਰੂ!

ਆਪ ਦਾ ਮਸ਼ਵਰਾ ਸਲਾਹ ਮੈਨੂੰ ਸਫੁਰਨ ਹੋਵੇ ਮੈਨੂੰ ਸੋਝੀ ਪਵੇ।

"ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੀ ਨ ਤਤੀ ਵਾਉ॥ ੧॥
ਸਾਹਿਬੁ ਨਿਤਾਣਿਆ ਕਾ ਤਾਣੁ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥ ੧॥ ਰਹਾਉ॥
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥ ੨॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੀ ਰੋਗੁ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥ ੩॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ॥ ੪॥
ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥ ੫॥
ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ॥ ੬॥
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ॥

ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ॥੭॥
ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ॥
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ॥
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ॥
ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ॥ ੮॥
ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ॥
ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ।
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ॥ ੯ ॥ ੧ ॥ ੨੬ ॥ (ਅੰਗ ੭੦-੭੧)

## 20ਵੀਂ ਅਰਦਾਸ

ਕੰਮ ਕਾਜ ਅਰੰਭ ਕਰਨ ਵੇਲੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਰਦਾਸ ਕਰੇ ਦੇਗ ਕਰਵਾਕੇ ਟਕਾ ਰੱਖ ਕੇ ਅਰਦਾਸ ਕਰੇ ਕਿ ਸਤਿਗੁਰੂ ਜੀ ਮੇਰਾ ਕਾਰਜ ਪੂਰਨ ਹੋਵੇ।

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥ (ਅੰਗ ੪੦੩)

## 21ਵੀਂ ਅਰਦਾਸ

''ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥ (ਅੰਗ ੬੯੫)

ਕਿ ਹੇ ਸਤਿਗੁਰੂ ਜੀ! ਐਸੀ ਦਾਸੀ ਮੇਲਣੀ ਜਿਸ ਤੋਂ ਸੁੱਖਾਂ ਦੀ ਪ੍ਰਗਟਤਾਈ ਪ੍ਰਾਪਤ ਹੋਵੇ। ਇਹ ਅਰਦਾਸ ਵਹੁਟੀ ਭਾਵ ਧਰਮ ਪਤਨੀ (ਸਿੰਘਣੀ) ਦੀ ਭਾਲ ਕਰਨ ਸਮੇਂ ਕਰੇ।

## 22ਵੀਂ ਅਰਦਾਸ

ਹੇ ਸਤਿਗੁਰੂ ਜੀ! ਮੇਰੇ ਸਿਦਕ ਦੇ ਰਾਖੇ ਹੋਣਾ ਜੀ ਜੋ ਮੇਰੀ ਭਗਤੀ ਪੂਰਨ ਹੋਵੇ, ਇਹ ਅਰਦਾਸ ਉਦੋਂ ਕਰਨੀ ਜਦੋਂ ਮਨ ਡੋਲਦਾ ਹੋਵੇ।

## 23ਵੀਂ ਅਰਦਾਸ

ਜਦੋਂ ਕਦੇ ਦੰਗੇ ਫਸਾਦ ਲੁੱਟ ਮਚਾਈ ਪੈ ਜਾਵੇ ਤਾਂ ਅਰਦਾਸ ਕਰੇ ਹੇ ਸਤਿਗੁਰੂ ਜੀ!

ਮੇਰੇ ਘਰ, ਮਾਲ ਧਨ, ਬਾਲ ਪਰਿਵਾਰ ਦੀ ਰੱਖਿਆ ਕਰਨੀ ਜੀ (ਬੇਨਤੀ ਚੌਪਈ ਦੇ ਪਾਠ ਰੱਖਿਆ ਦੇ ਸ਼ਬਦ ਪੜ੍ਹਨੇ ਜੀ)।

## 24ਵੀਂ ਅਰਦਾਸ

ਜਦੋਂ ਕਿਸੇ ਰਾਜੇ ਵਜ਼ੀਰ ਅਮੀਰ ਹਾਕਿਮ ਜਾਂ ਸਰਕਾਰੀ ਅਦਾਲਤੀ ਕੋਈ ਵੀ ਕੰਮ ਪਵੇ ਤਾਂ ਅਰਦਾਸ ਕਰਕੇ ਜਾਣਾ ਕਿ ਹੇ ਸਤਿਗੁਰੋ! ਮੇਰੀ ਸਹਾਇਤਾ ਕਰਨੀ।

*ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ॥* (ਅੰਗ ੬੩੧)

ਜਾਂ—

*ਜਾ ਕੈ ਵਸਿ ਖਾਨ ਸੁਲਤਾਨ॥* (ਅੰਗ ੧੮੨)

ਜਾਂ—

*ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥* (ਅੰਗ ੨੦੧)

ਆਦਿ ਸ਼ਬਦ ਪੜ੍ਹਨਾ, ਜਾਂ—

*ਅੱਖੀਂ ਘੱਟਾ ਮੂੰਹ ਵਿਚ ਡੱਟਾ। ਬੋਲ ਨ ਸਕੇ, ਬਿੱਟ ਬਿੱਟ ਤਕੇ,*

ਹਰਿ ਗੋਵਿੰਦ ਦੇ ਧੱਕੇ ਮਾਰਿਆ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੁਸ਼ਮਨ* ਦੇ ਸਿਰ ਵੱਟਾ, ਸਦਕਾ ਬਾਬੇ ਨਾਨਕ ਦਾ।

## 25ਵੀਂ ਅਰਦਾਸ

ਜੇ ਕਾਲ ਪਿਆ ਹੋਵੇ ਤੇ ਮਨ ਨੂੰ ਨਿਮਖ ਮਾਤਰ ਵੀ ਵੇਮੁਖਤਾ ਆ ਫੜੇ ਤਾਂ ਅਰਦਾਸ ਕਰੋ ਕਿ ਹੇ ਸਤਿਗੁਰੂ! ਮੀਂਹ ਪਾਵੋ ਭਾਵ ਜੇ ਕਾਲ ਤੋਂ ਘਬਰਾਵੇ ਤਾਂ ਵਾਹਿਗੁਰੂ ਜੀ ਨੂੰ ਦੋਸ਼ ਨਾ ਦੇਵੇ ਭਾਣਾ ਮੰਨੇ ਤੇ ਅਰਦਾਸ ਕਰੇ।

## 26ਵੀਂ ਅਰਦਾਸ

ਜਦੋਂ ਕਿਸੇ ਭੁੱਲ ਹੋਣ ਪਰ ਧਰਮ ਦੇ ਦੰਡ ਪਾਉਣ ਯੋਗ ਹੋਵੇ ਤਾਂ ਤਨਖਾਹ ਬਖਸ਼ਾਵੇ, ਉਸ ਦੀ ਭੁੱਲ ਦਾ ਦੂਸ਼ਣ ਦੂਰ ਹੋ ਜਾਵੇਗਾ। ਤਨਖਾਹ ਖਾਲਸੇ ਵਿਚ ਅਰਦਾਸ ਸੋਧ ਕੇ ਹੀ

**ਦੁਸ਼ਮਨ ਅੱਖਰ ਦੀ ਥਾਂ ਦੁਸ਼ਮਨ ਦਾ ਜੇ ਨਾਮ ਪਤਾ ਹੋਵੇ ਤਾਂ ਬੋਲੀ ਅਰਦਾਸ ਕਰੇ ਕਿ ਹਾਕਿਮ ਮੇਰੇ ਤੇ ਮਿਹਰਵਾਨ ਰਹੇ। ਹਾਕਿਮ ਦਾ ਨਾਮ ਬੋਲੀ ਜਾਓ।*

ਬਖਸ਼ਦੇ ਹਨ। ਸੋ ਇਸ ਕਰਕੇ ੨੬ਵੀਂ ਅਰਦਾਸ ਤਨਖਾਹ ਬਖਸ਼ਾਉਣ ਦੀ ਹੈ।

## 27ਵੀਂ ਅਰਦਾਸ

ਪ੍ਰਦੇਸ਼ ਜਾਣ ਵੇਲੇ ਅਰਦਾਸ ਕਰੇ ਹੇ ਸੋਹਣੇ ਸਤਿਗੁਰੂ ! ਰਸਤੇ ਵਿਚ ਹੋਣ ਵਾਲੀਆਂ ਭੁੱਲਾਂ ਤੋਂ ਬਖਸ਼ ਲੈਣਾ, ਕੁਰਾਹੇ ਪੈਣੋ ਬਖਸ਼ ਲੈਣਾ।

## 28ਵੀਂ ਅਰਦਾਸ

ਵੱਡਿਆਂ ਦੇ ਚਲਾਣੇ ਜਾਂ ਭੋਗ ਆਦਿ ਦੀ ਅਰਦਾਸ ਪਿੱਤਰਾਂ ਦੇ ਸੁੱਖ ਵਾਸਤੇ ਕਰੇ ਕਿ ਉਨ੍ਹਾਂ ਦੀ ਭੁੱਲ ਸਭ ਦੂਰ ਹੋਵੇ।

*"ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ*
*ਪਿਤਰੀ ਹੋਇ ਉਧਾਰੋ॥"* (ਅੰਗ ੪੯੬)

## 29ਵੀਂ ਅਰਦਾਸ

ਜੇ ਮਨ ਮੰਦ ਵਾਸ਼ਨਾ ਵਿਚ ਜਾਵੇ ਤਾਂ ਅਰਦਾਸ ਕਰੇ ਹੇ ਸਤਿਗੁਰੂ ! ਮੇਰਾ ਮਨ ਰੂਪੀ ਸ਼ੇਰ ਮੇਰੇ ਵੱਸ ਵਿਚ ਰਹੇ ਇਹ ਬਖਸ਼ਿਸ਼ ਕਰੋ। ਕਿਉਂਕਿ ਮਨ ਦਾ ਵਹਿਣ ਦਰਿਆ ਵਾਂਗੂ ਤੇਜ ਹੈ ਤੁਸੀਂ ਇਸ ਨੂੰ ਰੋਕ ਸਕਦੇ ਹੋ।

## 30ਵੀਂ ਅਰਦਾਸ

ਵਪਾਰ ਦੇ ਵਾਧੇ ਲਈ ਅਰਦਾਸ ਕਰੋ, ਭੁੱਖ ਪਿਆਸ ਸਾਰੀ ਟਲੀ ਰਹੇ ਅਤੇ ਮੈਨੂੰ ਕਾਮਯਾਬੀ ਬਖਸ਼ੋ। ੩੦ ਅਰਦਾਸਾਂ ਏਥੋਂ ਤਕ ਸਤਿਗੁਰਾਂ ਨੇ ਕਹੀਆਂ ਹਨ ਅਤੇ ਗੁਰਸਿੱਖਾਂ ਨੇ ਚਿੱਤ ਲਗਾ ਕੇ ਸੁਣੀਆਂ ਹੁਣ ਅੱਗੇ ਹੋਰ ਅਰਦਾਸਾਂ ਕਹਿ ਰਹੇ ਹਨ ਗੁਰਸਿੱਖ ਬੜੇ ਅਨੰਦ ਨਾਲ ਸੁਣ ਰਹੇ ਸਨ।

## 31ਵੀਂ ਅਰਦਾਸ

ਵਿਆਹ ਸਮੇਂ ਅਰਦਾਸ ਕਰੇ ਇਸਤਰੀ ਪਤੀ ਦੀ ਜੋੜੀ ਅਟੱਲ ਰਹੇ ਜਿਵੇਂ ਗੁਰਾਂ ਦਾ

ਵਾਕ ਹੈ—

*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥* (ਅੰਗ ੭੮੮)

## 32ਵੀਂ ਅਤੇ 33ਵੀਂ ਅਰਦਾਸ

ਜੇ ਦਿਸਦੇ ਸੰਸਾਰ ਵਿਚੋਂ ਵੈਰੀ ਸਤਾਵੇ ਜਾਂ ਅਦ੍ਰਿਸ਼ ਸੰਸਾਰ ਵਿਚੋਂ ਸਾਇਆ ਛਪਾਇਆ ਤੈਨੂੰ ਆ ਪਵੇ, ਤਾਂ ਅਰਦਾਸ ਕਰ ਦੁਸ਼ਟ ਖਪ ਜਾਵੇਗਾ ਸਾਇਆ ਨੱਸ ਜਾਵੇਗਾ। ਅਰਸ਼ਾਂ ਤੋਂ ਸ਼ਹੀਦੀ ਫੌਜਾਂ ਤੇਰੀ ਮਦਦ ਨੂੰ ਆਉਣਗੀਆਂ, ਤੇਰਾ ਦੁੱਖ ਨੱਸ ਜਾਵੇਗਾ ਜਿਉਂ ਕਾ ਤਿਉਂ ਹੋ ਜਾਵੇਗਾ। ਅੰਨ ਜਲ ਤੈਨੂੰ ਪਚ ਜਾਵੇਗਾ ਭਾਵ ਅਰੋਗ ਹੋ ਜਾਵੇਂਗਾ।

## 34ਵੀਂ ਅਰਦਾਸ

*ਸੁਖਾਸੀਸ:*– ਕੀਰਤਨ ਸੋਹਿਲਾ ਪੜ੍ਹਕੇ ਸੌਣ ਵੇਲੇ ਅਰਦਾਸ ਕਰੇ ਕਿ ਮੈਨੂੰ ਸੁਖ ਦੀ ਨੀਂਦ ਆਵੇ, ਸੁੱਤਿਆਂ ਵੀ ਨਾਮ ਜਪੀਏ ਮਾੜੇ ਸੁਪਨੇ ਨਾ ਆਉਣ, ਗੁਰ ਚਰਨਾਂ ਵਿਚ ਧਿਆਨ ਟਿਕਾ ਕੇ ਸਿਮਰਨ ਕਰਦਿਆਂ ਸੌਂ ਜਾਵਾਂ :—

*ਸੋਇ ਅਚਿੰਤਾ ਜਾਗਿ ਅਚਿੰਤਾ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥*

(ਅੰਗ ੧੧੩੬)

## 35ਵੀਂ ਅਰਦਾਸ

ਮਾਲ ਡੰਗਰ ਆਦਿ ਦੀ ਰੱਖਿਆ ਅਤੇ ਦੁੱਧਾਰੂ ਪਸ਼ੂਆਂ ਦੀ ਤੰਦਰੁਸਤੀ ਅਤੇ ਵਾਧਾ ਹੋਵੇ। ਗੁਰਵਾਕ ਹੈ :—

*ਗਊ ਭੈਸ ਮਗਊ ਲਾਵੇਰੀ॥* (ਅੰਗ ੬੯੫)

*"ਦੂਧ ਪੂਤ ਕੇ ਦਿਵੱਯਾ॥* (ਅਕਾਲ ਉਸਤਤ)

ਅਥਵਾ—

*ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥* (ਅੰਗ ੪੮੯)

## 36ਵੀਂ ਅਰਦਾਸ

ਅਰਦਾਸ ਸ਼ਰਧਾ ਭਾਵਨਾ ਲਈ ਕਰੇ ਹੇ ਸਤਿਗੁਰੂ ਜੀ! ਮੇਰੇ ਅੰਤ੍ਰੀਵ ਦੋਸ਼ ਭਾਵ

ਅੰਤਹਕਰਣ (ਮਨ ਬੁੱਧ ਚਿੱਤ ਅਹੰਕਾਰ ਦਾ ਇਕੱਠਾ ਨਾਮ ਹੈ ਅੰਤਸ ਕਰਣ ਜਾਂ ਚਤੁਸਟਾ) ਵਿਚ ਪ੍ਰੇਮ ਭਾਵਨਾ ਪ੍ਰਫੁਲਤ ਹੋਵੇ।

*ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਹ॥* (ਅੰਗ ੭੦੨)

## 37ਵੀਂ ਅਰਦਾਸ

ਅਰਦਾਸ ਕਰਨੀ ਕਿ ਮੇਰੇ ਬਾਗ ਜਾਂ ਖੇਤੀ ਵਿਚ ਅਫਲ ਬੂਟੇ ਵੀ ਫਲਦਾਰ ਹੋਣ ਕੋਈ ਬੀਮਾਰੀ ਨਾ ਪਵੇ। ਫਸਲ ਤੇ ੭ ਪ੍ਰਕਾਰ ਦੀ ਪੈਣ ਵਾਲੀ ਔਹਰ ਟਲ ਜਾਵੇ, ਜਿਵੇਂ ਰਾਜੇ ਦੀ ਚੜ੍ਹਾਈ ਨਾਲ ਫਸਲ ਨਾਸ ਹੋ ਜਾਂਦੀ ਹੈ ਟਿੱਡੀ ਦਲ, ਮਕੜੀ, ਗੜੇਮਾਰ ਹੋਣੀ, ਬਰਸਾਤ ਨਾ ਪੈਣੀ, ਜਾਂ ਬਹੁਤ ਜ਼ਿਆਦਾ ਪੈਕੇ ਖਰਾਬ ਹੋਣੀ ਜਾਂ ਚੂਹਿਆਂ ਵੱਲੋਂ ਫਸਲ ਨਾਸ ਹੋਣ ਤੋਂ ਰੱਖਿਆ ਕਰਨੀ।

## 38ਵੀਂ ਅਰਦਾਸ

ਅਰਦਾਸ ਕਰਨਾ ਜਦੋਂ ਨਵਾਂ ਘਰ ਬਣਾਉਣਾ ਅਰੰਭ ਕਰਨਾ ਅਤੇ ਬੇਨਤੀ ਕਰਨੀ ਕਿ ਜੋ ਮਨਮੁੱਖ ਹੋ ਕੇ ਮੇਰੇ ਸਾਹਮਣੇ ਉਠੇ ਸੋ ਸਨਮੁੱਖ ਹੋ ਕੇ ਅਰਥਾਤ ਮੇਰੇ ਅਨੁਕੂਲ ਹੋ ਕੇ ਮੇਰੇ ਅੱਗੇ ਝੁਕ ਜਾਵੇ ਕੋਈ ਬਿਘਨ ਨਾ ਪਵੇ।

*ਕੋਟਿ ਬਿਘਨ ਨਹੀ ਆਵਹਿ ਨੇਰਿ॥ ਅਨਿਕ ਮਾਇਆ ਹੈ ਤਾ ਕੀ ਚੇਰਿ॥*

(ਅੰਗ ੮੮੮)

## 39ਵੀਂ ਅਰਦਾਸ

ਨਵੇਂ ਘਰ ਵਿਚ ਪ੍ਰਵੇਸ਼ ਕਰਨ ਸਮੇਂ ਅਰਦਾਸ ਕਰੇ ਕਿ ਸਿੰਘ ਦਾ ਨਿਵਾਸ ਅਚਲ ਹੋਵੇ ਤੇ ਘਰ ਵਿਚ ਕਿਸੇ ਵੀ ਪਦਾਰਥ ਦੀ ਕਮੀਂ ਨਾ ਹੋਵੇ।

ਗੁਰਵਾਕ—

*ਰਿਧਿ ਸਿਧਿ ਘਰ ਮੋ ਸਭ ਹੋਈ॥* (ਚੌਪਈ)

ਜਿਵੇਂ ਕਿ ਭਗਤ ਧੰਨਾ ਜੀ ਤੇ ਕਬੀਰ ਜੀ ਨੇ ਮੰਗਿਆ ਹੈ ਘਰ ਭਰਿਆ ਰਹੇ, ਸੰਗਤ, ਸਾਧੂ, ਗੁਰਸਿੱਖ, ਅਭਿਆਗਤ, ਰਾਹੀ ਪਾਂਧੀ ਖਾਲੀ ਨਾ ਜਾਵੇ ਸਭ ਦੀ ਸੇਵਾ ਕਰੀਏ।

## 40ਵੀਂ ਅਰਦਾਸ

ਅਰਦਾਸ ਖੇਤੀ ਪਰਥਾਇ ਕਰੇ ਜਦੋਂ ਬੀਜ ਬੀਜਣਾ ਹੈ, ਤਾਂ ਅਰਦਾਸ ਕਰਕੇ ਬੀਜੇ ਕਿ ਹੇ ਗੁਰੋ ! ਧਰਤੀ ਮਾਤਾ ਪਾਸ ਬੀਜ ਅਮਾਨਤ ਰੱਖਿਆ ਹੈ ਸੁਖੈਨ ਵਾਧਾ ਹੋਵੇ। ਸਾਧ ਸੰਗਤ ਜੀ ਸਤਿਗੁਰੂ ਜੀ ਨੂੰ ਹਾਜਿਰ ਨਾਜਰ ਜਾਣ ਕੇ ਅਰਦਾਸ ਕਰੇ ਤਾਂ ਹਰ ਕਾਰਜ ਰਾਸ ਹੁੰਦਾ ਹੈ।

## 41ਵੀਂ ਅਰਦਾਸ

ਖੂਹ, ਟਿਊਬਵੈੱਲ, ਨਲਕਾ ਲਾਉਣ ਸਮੇਂ ਅਰਦਾਸ ਕਰੇ ਕਿ ਹੇ ਬ੍ਰਹਿਮੰਡ ਵਿਚ ਵਿਆਪਕ ਸਤਿਗੁਰੂ ਜੀ ! ਮੇਰੇ ਖੂਹ ਨਲਕੇ ਆਦਿ ਦਾ ਜਲ ਅਖੰਡ ਚੱਲੇ, ਮਿਠਾਸ ਵਾਲਾ ਤੇ ਗੁਣਕਾਰੀ ਹੋਵੇ। ਯਾਦ ਰੱਖਣਾ ਕਿ ਪਹਿਲਾਂ ਕੜਾਹ ਪ੍ਰਸ਼ਾਦਿ ਕਰਕੇ ਤਿੰਨ ਅਨੰਦੁ ਸਾਹਿਬ ਪੜ੍ਹਕੇ ਅਰਦਾਸ ਕਰੇ, ਤਾਂ ਹਰ ਕਾਰਜ ਰਾਸ ਹੁੰਦਾ ਹੈ। (ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਮਹਾਂਪੁਰਸ਼ਾਂ ਤੋਂ ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਜੀ ਨੇ (ਮਹਿਤਾ ਚੌਂਕ) ੧੯੬੯, ੨੮ ਜੂਨ ਦੇ ਮਹੀਨੇ ਜਿਸ ਦਿਨ ਮਹਾਂ ਪੁਰਖਾਂ ਨੇ ਸਰੀਰ ਤਿਆਗਿਆ ਹੈ ਜਦੋਂ ਸੰਤ ਜਰਨੈਲ ਸਿੰਘ ਜੀ ੨੨ ਜਾਂ ੨੩ ਸਾਲ ਦੇ ਸਨ) ਕਿ ਅਸੀਂ ਨਵਾਂ ਬੋਰ ਕਰਨਾ ਹੈ ਬੋਰ ਠੀਕ ਨਹੀਂ ਹੋ ਰਿਹਾ ਪਾਣੀ ਨਹੀਂ ਆ ਰਿਹਾ ਕਿਵੇਂ ਕਰੀਏ ? ਤਾਂ ਉਨ੍ਹਾਂ ਬਚਨ ਕੀਤਾ ਭਾਈ ਜਰਨੈਲ ਸਿੰਘ ! ਕੜਾਹ ਪ੍ਰਸ਼ਾਦਿ ਬਣਾਕੇ ਪਹਿਲਾਂ ਜਪੁਜੀ ਸਾਹਿਬ ਕਰਨਾ, ਫਿਰ ਤਿੰਨ ਪਾਠ ਅਨੰਦੁ ਸਾਹਿਬ ਦੇ ਕਰਕੇ ਅਰਦਾਸ ਕਰਨੀ, ਫਿਰ ਬੋਰ ਕਰਨਾ, ਤਾਂ ਬਹੁਤ ਸੋਹਣਾ ਮਿੱਠਾ ਜਲ ਨਿਕਲਿਆ ਸੀ।

## 42ਵੀਂ ਅਰਦਾਸ

ਅਰਦਾਸ ਉਦੋਂ ਕਰੇ ਜਦੋਂ ਖੇਤੀ ਪੱਕ ਕੇ ਤਿਆਰ ਹੋ ਜਾਵੇ ਵਾਢੀ ਕਰਨ ਵੇਲੇ ਅਰਦਾਸ ਕਰੇ। ਕਣਕ ਦਾ ਬੋਹਲ ਲੱਗ ਜਾਵੇ ਤਾਂ ਬੇਨਤੀ ਕਰੇ ਹੇ ਸਭ ਸਿੱਧੀਆਂ ਦੇ ਦਾਤੇ ਸਤਿਗੁਰੂ ਜੀ ! ਮੇਰੀ ਰਿਧਿ ਵਧੇ ਭਾਵ ਢੇਰੀ ਵਿਚ ਬਰਕਤ ਪਵੇ। ਜਿਵੇਂ ਕਿਸੇ ਗੁਰਸਿੱਖ ਕਿਰਸਾਣ ਜੈ ਕਿ ਨਦਾਮਪੁਰ (ਪਟਿਆਲਾ) ਦਾ ਰਹਿਣ ਵਾਲਾ ਸੀ, ਬਹੁਤ ਗੜੇਮਾਰ ਹੋਣ ਤੇ ਬੇਨਤੀ ਕੀਤੀ ਹੇ ਗੁਰੂ ਤੇਗ ਬਹਾਦਰ ਸਾਹਿਬ ਜੀਉ! ਮੈਂ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਦਸਵੰਧ ਵਜੋਂ ਕਣਕ ਦਾ ਆਟਾ ਪਿਸਵਾਕੇ ਭੇਜਾਂਗਾ, ਮੇਰੀ ਕਣਕ ਬਚਾ ਲਓ ਤਾਂ ਜਿਥੇ ੭੦ ਕੁਇੰਟਲ ਕਣਕ ਨਿਕਲਣ ਦੀ ਸ਼ਰਤ ਪਿੰਡ ਦੇ ਬੰਦਿਆਂ ਲਾਈ ਕਿ ਇਸ ਤੋਂ ਵਧ ਕਣਕ ਨਹੀਂ ਨਿਕਲ ਸਕਦੀ, ਤਾਂ ਉਥੇ ੧੨੦ ਕੁਇੰਟਲ ਕਣਕ ਨਿਕਲੀ। ਸਾਰੇ

ਇਲਾਕੇ ਵਿਚ ਚਰਚਾ ਹੋਈ ਸੀ। (ਸਾਖੀਆਂ, ਪ੍ਰਮਾਣ, ਪੰਗਤੀਆਂ, ਤਾਂ ਬਹੁਤ ਹਨ ਪਰ ਫਿਰ ਇਹ ਪੋਥੀ ਬਹੁਤ ਵੱਡੀ ਹੋ ਜਾਵੇਗੀ ਤਾਂ ਏਨਾਂ ਕੁਝ ਨਹੀਂ ਲਿਖਿਆ। ਜੇ ਸੰਗਤ ਦਾ ਹੁੰਗਾਰਾ ਅੱਛਾ ਮਿਲਿਆ ਤਾਂ ਹੋਰ ਵਿਸਥਾਰ ਨਾਲ ਪੋਥੀ ਲਿਖਣ ਦਾ ਉਪਰਾਲਾ ਕਰਾਂਗੇ।)

## 43ਵੀਂ ਅਰਦਾਸ

ਜੇ ਵਿਵਹਾਰੀ ਸਿੱਖ ਹੋਵੇ ਤਾਂ ਬੇਨਤੀ ਕਰੇ ਕਿ ਹੇ ਸਤਿਗੁਰੋ! ਮੇਰੀ ਸਾਖ (ਵਿਹਾਰਕ ਆਬਰੋ ਦੀ ਟੇਕ ਰੱਖ ਦਿਖਾਉਣੀ) ਤੇ ਅੰਦਰੋਂ ਮੈਨੂੰ ਸਿਦਕ ਵਿਚ ਰੱਖਣਾ ਜਾਂ ਸਾਖ ਤੋਂ ਭਾਵ ਇਹ ਵੀ ਹੈ ਕਿ ਹੇ ਮਹਾਰਾਜ ਜੀ! ਮੇਰੇ ਸਿਦਕ ਦੀ ਟੇਕ ਰੱਖ ਦਿਖਾਓ ਭਾਵ ਇਹ ਹੈ ਕਿ ਗਵਾਹੀ ਵੇਲੇ ਮੈਂ ਸੱਚ ਤੋਂ ਨਾ ਥਿੜਕਾਂ।

## 44ਵੀਂ ਅਰਦਾਸ

ਕੋਈ ਗੁਪਤ ਕੰਮ ਆ ਪਵੇ ਤਾਂ ਅਰਦਾਸ ਬੇਨਤੀ ਕਰੋ ਕਿ ਹੇ ਅੰਤਰਜਾਮੀ ਸਤਿਗੁਰੂ ਜੀ! ਆਪ ਮੇਰੇ ਗੁਪਤ ਕੰਮ ਬਾਰੇ ਜਾਣਦੇ ਹੋ ਇਹ ਸਫਲ ਹੋਵੇ।

*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥* *(ਅੰਗ ੫੧੯)*

## 45ਵੀਂ ਅਰਦਾਸ

ਘਰੋਂ ਬਾਹਰ ਜਾਣਾ ਜਾਂ ਪਹਿਲਾਂ ਇਧਰ ਉਧਰ ਕਿਤੇ ਸਹਿਜ ਸੁਭਾਅ ਜਾਣਾ ਹੋਵੇ ਜਾਂ ਪ੍ਰਦੇਸ਼ ਨੂੰ ਖੁਲਮਖੁਲ੍ਹਾ ਜਾਣਾ ਪਵੇ ਤਾਂ ਅਰਦਾਸ ਕਰੇ ਕਿ ਮੇਰੀ ਪ੍ਰਗਟਤਾਈ ਹੋਵੇ, ਭਾਵ ਪ੍ਰਦੇਸ਼ ਵਿਚ ਮੈਨੂੰ ਮਾਣ ਸਤਿਕਾਰ ਮਿਲੇ। ਸਾਰੇ ਜੀਵ ਖਿੜੇ ਮੱਥੇ ਮਿਲਨ, ਹਰ ਇਕ ਦੇ ਮਨ ਵਿਚ ਮੇਰੇ ਪ੍ਰਤੀ ਸਨੇਹ ਬਣੇ।

## 46ਵੀਂ ਅਰਦਾਸ

ਘਰ ਦੀ ਫੁੱਟ ਪ੍ਰਥਾਇ ਅਰਦਾਸ ਕਰੇ ਕਿ ਮੇਰਾ ਸਾਰਾ ਘਰ ਬੇਹਾਲ ਹੋ ਰਿਹਾ ਹੈ ਪਰਿਵਾਰ ਵਿਚ ਮਿਠਾਸ ਏਕਤਾ ਇਤਫਾਕ ਬਖਸ਼ੋ ਜੀ। ਤੁਸੀਂ ਭਗਤ ਪ੍ਰਤਿਪਾਲਕ ਹੋ ਸਹਾਇਤਾ ਕਰੋ, ਭਗਤ ਦੀ ਪ੍ਰਤਿਪਾਲਾ ਕਰੋ—

*ਸੁਖੀ ਬਸੈ ਮੋਰੋ ਪਰਿਵਾਰਾ॥ ਸੇਵਕ ਸਿਖ੍ਯ ਸਭੈ ਕਰਤਾਰਾ॥* *(ਚੌਪਈ)*

ਬੇਨਤੀ ਚੌਪਈ ਦੇ ੨੫ ਪਾਠ ਰੋਜ਼ ਕਰੇ।

## 47ਵੀਂ ਅਰਦਾਸ

ਖਜ਼ਾਨੇ ਵਿਚੋਂ ਪੈਸੇ ਕੱਢਣ ਲੱਗਿਆਂ ਤੇ ਰੱਖਣ ਲੱਗਿਆਂ ਅਰਦਾਸ ਕਰੇ ਕਿ ਹੇ ਸਤਿਗੁਰੂ ਜੀ! ਤੁਸੀਂ ਹੀ ਇਕੋ ਇਕ ਰਾਖੇ ਹੋ। ਖਜ਼ਾਨੇ ਵਿਚ ਰੱਖਿਆ ਹੋਵੇ। ਹਰ ਰੋਜ਼ ਪਾਠ ਕਰੇ :—

*ਤਿਚਰੁ ਮੂਲਿ ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ॥*
*ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥* (ਅੰਗ ੧੪੨੬)

ਅਥਵਾ —

*ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥*
*ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥*
*ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ॥*
*ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ॥*
*ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ॥*
*ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ॥ ੨ ॥* (ਅੰਗ ੭੮੩-੮੪)

## 48ਵੀਂ ਅਰਦਾਸ

ਜਦੋਂ ਚਾਰੇ ਪਾਸੇ ਤੋਂ ਰੋਗ ਆ ਘੇਰਨ ਜਾਂ ਜਿਵੇਂ ਸਾਰੇ ਇਲਾਕੇ ਵਿਚ ਕੋਈ ਬਿਮਾਰੀ ਫੈਲ ਜਾਵੇ ਤਾਂ ਬੇਨਤੀ ਕਰੇ, ਹੇ ਸਤਿਗੁਰੂ ਜੀ! ਇਹ ਬਿਮਾਰੀ ਸਾਡੇ ਪਾਸ ਨਾ ਪਹੁੰਚੇ, ਸੇਵਕਾਂ ਦੀ ਰੱਖਿਆ ਕਰੋ ਤੇ ਜੁਫੇਰਿਓਂ ਸ਼ਾਂਤ ਹੋ ਜਾਵੇ—

ਬਿਲਾਵਲੁ ਮਹਲਾ ੫ ॥

*ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥* (ਅੰਗ ੮੦੬)

ਜਾਂ—

*ਰੋਗੁ ਕਵਨੁ ਜਾਂ ਰਾਖੈ ਆਪਿ॥* (ਅੰਗ ੧੧੪੬)

ਜਾਂ—

*ਤਾਤੀ ਵਾਉ ਨ ਲਗਈ* (ਅੰਗ ੮੧੯)

ਦੇ ਪਾਠ ਕਰੇ ਰੋਗ ਸ਼ਾਂਤ ਹੋਣ ਲਈ ਇਸ ਤਰ੍ਹਾਂ ਅਰਦਾਸ ਕਰਨੀ।

## 49ਵੀਂ ਅਰਦਾਸ

ਕੋਈ ਸੱਜਣ ਕੈਦ ਵਿਚ ਪੈ ਜਾਵੇ, ਜਾਂ ਵਿਛੋੜਾ ਹੋ ਜਾਵੇ, ਜਾਂ ਰੁੱਸਕੇ ਚਲਿਆ ਜਾਵੇ, ਜਾਂ ਵਿਛੋੜਾ ਪੈਣ ਦਾ ਡਰ ਹੋਵੇ, ਤਾਂ ਅਰਦਾਸ ਕਰਨੀ ਕਿ ਹੇ ਸਤਿਗੁਰੋ ! ਇਸ ਜ਼ਾਲਮ ਤੋਂ ਰੱਖਿਆ ਕਰੋ, ਜ਼ਾਲਮ ਨੇ ਸਾਡੇ ਪਿਆਰੇ ਨੂੰ ਕੈਦ ਵਿਚ ਰੱਖਿਆ ਹੈ।

ਮਾਰੂ ਮਹਲਾ ੫ ॥

*ਛੂਟੇ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥*
*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥* (ਅੰਗ ੧੦੦੨)

ਸ਼ਬਦ ਪੜ੍ਹਕੇ ਅਰਦਾਸ ਕਰੋ ਪਿਆਰਾ ਸੱਜਣ ਕੈਦ ਵਿਚੋਂ ਘਰ ਆ ਜਾਵੇਗਾ। ਵਿਛੁੜਿਆਂ ਲਈ ਬੇਨਤੀ ਕਰੋ—

*ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥*
*ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥* (ਅੰਗ ੯੫੭)

ਜਾਂ—

*ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥* (ਅੰਗ ੬੭੮)

## 50ਵੀਂ ਅਰਦਾਸ

*ਸ਼ਾਦੀ ਕੀ:-* (ਵਿਵਾਹ ਦੀ ਅਰਦਾਸ) ਵਿਵਾਹ ਰਚਾਉਣ ਦੀ ਆਗਿਆ ਸਤਿਗੁਰਾਂ ਤੋਂ ਲੈਣ ਵੇਲੇ ਅਰਦਾਸ ਕਰੇ, ਹੇ ਗੁਰੋ ! ਆਪਦੀ ਇੱਛਾ ਅਨੁਸਾਰ ਵਿਵਾਹ ਦਾ ਵਿਹਾਰ ਗੁਰੂ ਦੇ ਖੁਲ੍ਹੇ ਦਰਬਾਰ ਵਿਚ ਹੋਵੇ। ਭਾਵ ਕਿ ਗੁਰ ਮਰਿਯਾਦਾ ਦੇ ਅਨੁਸਾਰ ਵਿਵਾਹ ਹੋਵੇ, ਕਾਰਜ ਵਿਚ ਬਿਘਨ ਨਾ ਪਵੇ, ਕੋਈ ਪਦਾਰਥ ਦੀ ਤ੍ਰੋਟਿ ਨਾ ਆਵੇ ਬੇਨਤੀ ਕਰੋ ਕਿ :—

*ਪਉੜੀ ॥ ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥* (ਅੰਗ ੯੧)

## 51ਵੀਂ ਅਰਦਾਸ

*ਬਾਜ ਜੰਗ ॥ ਗੁਰਬਖਸੀ ਅਸੰਗ:-*

ਘੋੜਾ ਖਰੀਦਣ ਵੇਲੇ ਅਰਦਾਸ ਕਰੋ ਕਿ ਹੇ ਗੁਰੋ ! ਐਸਾ ਜੰਗੀ ਘੋੜਾ ਬਖਸ਼ੋ ਕਿ ਅਟਕ ਫਟਕ ਤੋਂ ਰਹਿਤ ਹੋਵੇ, ਸੰਗੇ ਨਾ ਅੜੀ ਨਾ ਕਰੇ, ਹੇ ਗੁਰੋ ! ਕ੍ਰਿਪਾ ਕਰੋ (ਜੰਗ ਬਾਜੀ) ਭਾਵ

ਜੰਗੀ ਤਾਕਤ ਐਸੀ ਬਖਸ਼ੋ ਕਿ ਬਿਨਾਂ ਕਿਸੇ ਦੀ ਮਦਦ ਦੇ ਫ਼ਤਿਹ ਪ੍ਰਾਪਤ ਹੋਵੇ।

## 52ਵੀਂ ਅਰਦਾਸ

ਹਾਥੀ ਪ੍ਰਾਪਤ ਤੇ ਅਰਦਾਸ ਕਰੋ, ਹੇ ਗੁਰੋ! ਆਪ ਨੇ ਹਾਥੀ ਬਖਸ਼ਿਆ ਹੈ ਇਸ ਪਰ ਚੜ੍ਹਕੇ ਜਿਸ ਕੰਮ ਜਾਵਾਂ ਸਫਲਾ ਹੋਵੇ ਤੇ ਹਾਥੀ ਮੇਰਾ ਹੁਕਮ ਮੰਨੇ (ਜਾਂ ਅੱਜ ਦੇ ਸਮੇਂ ਵਿਚ ਕੋਈ ਵੀ ਸਵਾਰੀ ਖਰੀਦੋ ਅਰਦਾਸ ਕਰੋ ਇਸੇ ਤਰ੍ਹਾਂ ਹੀ ਸਫਲਾ ਹੋਵੇ।

## 53ਵੀਂ ਅਰਦਾਸ

ਖਿੰਡੇ ਚਿੱਤ ਏਕਾਗਰ ਕਰਨ ਲਈ ਅਰਦਾਸ ਕਰੋ, ਹੇ ਸਤਿਗੁਰੂ ਜੀ! ਮਨ ਦਰਿਆਉ ਦੇ ਪ੍ਰਵਾਹ ਵਾਂਗੂੰ ਵੇਗਵਾਨ ਹੈ, ਇਸ ਨੂੰ ਆਪ ਹੀ ਥੰਮ੍ਹੋ। ਜੋ ਅਸਾਂ ਦਾ ਮਨ ਲਗਾਤਾਰ ਤੁਰਿਆ ਹੀ ਰਹਿੰਦਾ ਹੈ ਇਸ ਨੂੰ ਤੁਸੀਂ ਰੋਕੋ।

## 54ਵੀਂ ਅਰਦਾਸ

ਘੋੜੀ ਦਾ ਵਛੇਰਾ ਹੋਵੇ ਤਾਂ ਅਰਦਾਸ ਕਰੇ ਕਿ ਹੇ ਗੁਰਦੇਵ ਜੀ! ਵਛੇਰਾ ਹਿਰਦੇ ਨੂੰ ਚੰਗਾ ਸੁਖਦਾਈ ਹੋਵੇ। ਤਗੜਾ ਹੋ ਕੇ ਸਵਾਰੀ ਦਾ ਕਾਰਜ ਕਰੇ।

## 55ਵੀਂ ਅਰਦਾਸ

ਵਿਆਹ ਦੀ ਕਿਰਤ ਲਈ ਅਰਦਾਸ ਕਿ ਤੁਹਾਡੀ ਕ੍ਰਿਪਾ ਨਾਲ ਕਰਾਇਆ ਕਾਰਜ ਆਰੰਭ ਕਰਨ ਲਗੇ ਹਾਂ, ਸਿੱਖ ਨੂੰ ਨਿਹਾਲ ਕਰਨਾ ਆਦਿ ਤੋਂ ਅੰਤ ਤਕ—

*ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥ ੭॥*

ਸਾਰੀ ਪਉੜੀ ਪੜ੍ਹੇ-

*ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥*
*ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥*
*ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥*
*ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥*

*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥*
*ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥*
*ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥ ੭ ॥* (ਅੰਗ ੧੦੯੬)

## 56ਵੀਂ ਅਰਦਾਸ

ਬੰਧਨ ਦੇ ਦੂਰ ਕਰਨ ਵਾਸਤੇ ਅਰਦਾਸ ਕਰੇ: — ਹੇ ਸਤਿਗੁਰੋ ! ਦੁਸ਼ਟ ਜ਼ਾਲਮ ਨੇ ਬਲ ਆਦਿ ਮਦ ਵਿਚ ਅੰਨ੍ਹੇ ਹੋ ਕੇ ਸਿੱਖ ਨੂੰ ਬੰਧਨ ਪਾਏ ਹਨ, ਆਪ ਉਧਾਰ ਕਰੋ ਹੇ ਮਹਾਰਾਜ ! ਵਿਰੋਧੀ ਅੰਧਾ ਹੋ ਕੇ ਸਿੱਖ ਨੂੰ ਦੁੱਖ ਦੇਣਾ ਚਾਹੁੰਦਾ ਹੈ ਉਸਨੂੰ (ਸੋਧੋ) ਠੀਕ ਕਰੋ ।

## 57ਵੀਂ ਅਰਦਾਸ

ਜਿਸ ਰੋਚਰਾ ਕੰਮ ਹੋਵੇ ਉਸਨੂੰ ਆਪਣੇ ਤੇ ਮੋਹਿਤ ਕਰ ਲੈਣ ਨਮਿੱਤ ਇਉਂ ਅਰਦਾਸ ਕਰੇ ਹੇ ਪੂਰੇ ਗੁਰੋ ! ਉਹ ਦੇਖਦਾ ਹੀ ਖੁਸ਼ਹਾਲ ਹੋ ਜਾਵੇ ਤੇ ਤੇਰੇ ਸਿਖ ਦਾ ਕਾਰਜ ਸੰਵਾਰ ਦੇਵੇ।

*"ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ॥*
(ਅੰਗ ੬੩੧)

## 58ਵੀਂ ਅਰਦਾਸ

ਕੀਰਤਨ ਕਰਨ ਲੱਗਿਆਂ ਅਰਦਾਸ ਕਰੇ ਕਿ ਹੇ ਸਚੇ ਪਾਤਿਸ਼ਾਹ ਜੀ ! ਗੁਰੂ ਬਾਣੀ ਸੁਣਨ ਦਾ ਫਲ ਲੱਗੇ, ਨਾਮ ਪ੍ਰਾਪਤ ਹੋਵੇ ਤੇ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋਵੇ।

*ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੈ ਮੀਤ॥* (ਅੰਗ ੫੧੯)
*ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥* (ਅੰਗ ੧੦੭੫)

ਦੀ ਦਾਤਿ ਬਖਸ਼ੋ ਜੀ।

## 59ਵੀਂ ਅਰਦਾਸ

ਵਿਘਨਾਂ ਦੇ ਦੂਰ ਕਰਨ ਸਮੇਂ ਅਰਦਾਸ ਕਰੇ, ਹੇ ਮਿਹਰਾਂ ਦੇ ਸਾਂਈਆਂ ਜੀਉ ! ਸ਼ਹੀਦ ਸਿੰਘ ਉਮਡ ਕੇ ਪੈਣ ਐਉਂ ਕਿ ਮੇਰਾ ਵਿਰੋਧੀ ਮੇਰਾ ਨਾਸ਼ ਕਰਨ ਤੋਂ ਰੁਕ ਜਾਵੇ ਵਿਰੋਧੀ ਰੁਕ ਜਾਣ ਵਿਘਨ ਨਾਸ ਹੋ ਜਾਣ।

"ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ॥
ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ॥ ੨੪ ॥
ਜੇ ਸਾਧੂ ਸਰਣੀ ਪਰੇ ਤਿਨ ਕੇ ਕਵਨ ਬਿਚਾਰ॥
ਦੰਤ ਜੀਭ ਜਿਸ ਰਾਖਿ ਹੈ ਦੁਸਟ ਅਰਿਸਟ ਸੰਘਾਰ॥ ੨੫ ॥

(ਬਚਿਤ੍ਰ ਨਾਟਕ)

## 60ਵੀਂ ਅਰਦਾਸ

ਸਾਧੂ ਦੇ ਮਿਲਣ ਦੀ ਅਰਦਾਸ ਕਰੇ ਕਿ ਹੇ ਮੇਰੇ ਸਤਿਗੁਰੂ ਜੀ ! ਮੇਰਾ ਮਨ ਨਿੰਮ੍ਰਤਾ ਵਾਲਾ ਹੋਵੇ, ਸਾਧੂ, ਸੰਤ, ਮਹਾਤਮਾ ਗੁਰਸਿੱਖ ਦਾ ਮਿਲਾਪ ਬਖਸ਼ਣਾ ਤੇ ਪੂਰਨ ਫਲ ਪ੍ਰਾਪਤ ਹੋਵੇ ਸਾਡੀ ਰੋਜ਼ ਦੀ ਅਰਦਾਸ ਇਹੀ ਹੈ ਕਿ ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੈ॥

*ਸੱਠ ਮੰਗਲ ਮਈ ਅਰਦਾਸਾਂ ਹੇ ਬਿਸ਼ੰਭਰ ਸਿੱਖ ਤੈਨੂੰ ਦੱਸੀਆਂ ਹਨ। ਜੈਸਾ ਤੇਰਾ ਪ੍ਰੇਮ ਫਲਿਆ ਹੈ ਐਸਾ ਸਿੱਖ ਦੱਖਣ ਵਿਚ ਹੋਰ ਕੋਈ ਨਹੀਂ ਦੇਖਿਆ। ਹੁਣ ਅੱਗੇ ਹੋਰ ਅਰਦਾਸਾਂ ਦੱਸਦੇ ਹਾਂ।*

## 61ਵੀਂ ਅਰਦਾਸ

*ਮਨ ਸਾਲ ਹੋਇ ਮੇਰੁ॥ ਤੁਮ ਰਾਖੋ ਜਗ ਭੇਰੁ॥*

ਜਗਤ ਦੇ ਝਗੜਿਆਂ ਤੋਂ ਬਚਨ ਲਈ ਅਰਦਾਸ ਕਰੋ ਕਿ ਮੇਰਾ ਮਨ ਆਪ ਦੇ ਚਰਨਾਂ ਨਾਲ ਸਿੱਧਾ ਰਹੇ, ਤੁਸੀਂ ਮੈਨੂੰ ਜਗਤ ਦੇ ਝਗੜਿਆਂ ਤੋਂ ਰੱਖ ਲਵੋ।

*"ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ॥ (ਅੰਗ ੭੨੦)*
*"ਝਗਰਾ ਏਕੁ ਨਿਬੇਰਹੁ ਰਾਮ॥ ਜਉ ਤੁਮ ਅਪਨੇ ਜਨ ਸੌ ਕਾਮੁ॥ (ਅੰਗ ੩੩੧)*

## 62ਵੀਂ ਅਰਦਾਸ

*ਗੁਰ ਪਗ ਬਿਸ੍ਰਾਮ॥ ਠਹਿਰੇ ਮਨ ਧਿਆਨ॥*

ਗੁਰ ਚਰਨਾਂ ਦੇ ਧਿਆਨ ਸਿੱਧੀ ਲਈ ਅਰਦਾਸ, ਹੇ ਗੁਰੋ ! ਮੇਰਾ ਮਨ ਗੁਰੂ ਚਰਨਾਂ ਦੇ ਧਿਆਨ ਵਿਚ ਟਿਕ ਕੇ ਬਿਸ੍ਰਾਮ ਪਾਵੇ।

*ਸੁਨਹੁ ਬਿਨਉ ਪ੍ਰਭ ਮੇਰੇ ਮੀਤਾ॥ ਚਰਣ ਕਮਲ ਵਸਹਿ ਮੇਰੈ ਚੀਤਾ॥ (ਅੰਗ ੭੪੨)*
*ਤਵ ਚਰਨਨ ਮਨ ਰਹੈ ਹਮਾਰਾ॥ ਅਪਨਾ ਜਾਨ ਕਰੋ ਪ੍ਰਤਿਪਾਰਾ॥ (ਚੌਪਈ)*

## 63ਵੀਂ ਅਰਦਾਸ

*ਤਰਣ ਕੀ ਤਰਣਾਇ॥ ਸਤਿਗੁਰ ਸਹਾਇ॥*

ਜੁਆਨ ਦੀ ਜੁਆਨੀ ਨੂੰ ਭੁੱਲਾਂ ਤੋਂ ਰੋਕਣ ਲਈ ਅਰਦਾਸ ਕਿ ਹੇ ਸਤਿਗੁਰੂ ! ਆਪ ਸਦਾ ਸਹਾਈ ਰਹੋ ਕੁਕਰਮਾਂ ਕੁਰਹਿਤਾਂ ਤੋਂ ਬਚਾ ਕੇ ਰਖਣਾ ਜੀ।

*ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ॥*
*ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ॥* (ਅੰਗ ੬੧੭)
*ਮਾਈ ਮਨੁ ਮੇਰੋ ਬਸਿ ਨਾਹਿ॥*
*ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥* (ਅੰਗ ੬੩੨)

## 64ਵੀਂ ਅਰਦਾਸ

*ਚਾਕਰ ਧਾਰਣੈ॥ ਮਨ ਮੈਣ॥ ਪੂਰਾ ਦਿਨ ਰੈਣ॥*

ਨੌਕਰੀ ਸਬੰਧੀ ਅਰਦਾਸ ਨੌਕਰ ਰੱਖਣ ਵੇਲੇ ਕਹੇ ਕਿ ਹੇ ਗੁਰੋ ! ਮੇਰਾ ਮਨ ਮੋਮ ਵਤ ਨਰਮ ਹੋਵੇ ਭਾਵ ਮੈਥੋਂ ਨੌਕਰ ਤੇ ਜ਼ੁਲਮ ਨਾ ਹੋਵੇ। ਇਹ ਵੀ ਅਰਦਾਸ ਕਰੇ = ਜਦੋਂ ਆਪ ਵੀ ਨੌਕਰੀ ਤੇ ਲੱਗਣਾ ਹੋਵੇ ਨੌਕਰੀ ਆਰੰਭ ਕਰਨ ਵੇਲੇ ਬੇਨਤੀ ਕਰੇ ਹੇ ਸਤਿਗੁਰੂ ਜੀ ! ਮੇਰਾ ਮਨ ਮੋਮਵਤ ਨਰਮ ਰਹੇ ਤੇ ਦਿਨ ਰਾਤ ਪੂਰਾ ਉਤਰਾਂ ਮਾਲਕ ਦੀ ਰਜ਼ਾ ਵਿਚ ਟੁਰਾਂ।

ਗੁਰਵਾਕ ਹੈ-

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥* (ਅੰਗ ੪੭੪)

ਅਥਵਾ—

*ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ॥*
*ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ॥* (ਅੰਗ ੯੩੬)

ਜਿਵੇਂ ਸਾਹਿਬ ਜੀ ਦਾ ਹੁਕਮ ਹੈ ਕਿ—

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*
*ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*

(ਅੰਗ ੪੭੪)

## 65ਵੀਂ ਅਰਦਾਸ

*ਅਮਾਨ ਸਚਾਇ॥ ਸਤਿਗੁਰ ਸਹਾਇ॥*

ਕਿਸੇ ਦੀ ਅਮਾਨਤ ਰੱਖਣ ਵੇਲੇ ਅਰਦਾਸ :— ਕਿ ਹੇ ਸਚੇ ਪਾਤਿਸ਼ਾਹ ਜੀ! ਮੈਂ ਫਲਾਨੇ ਬੰਦੇ ਦੀ ਅਮਾਨਤ ਆਪਣੇ ਪਾਸ ਰੱਖ ਰਿਹਾ ਹਾਂ ਮੇਰਾ ਮਨ ਸਚਿਆਰ ਹੀ ਰਹੇ, ਮੇਰੇ ਵਿਚ ਬੇਈਮਾਨੀ ਨਾ ਆਵੇ।

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥ (ਅੰਗ ੧੨੪੯)*

ਅਥਵਾ —

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ (ਅੰਗ ੧੪੧)*

## 66ਵੀਂ ਅਰਦਾਸ

*ਅਮਲ ਸੁਖਦਾਇ॥ ਤਨ ਸੁਖ ਛਾਇ॥*

ਸ਼ੁਭ ਅਮਲਾਂ ਲਈ ਅਰਦਾਸ ਕਿ ਐਸੇ ਸੁਖਦਾਈ ਕੰਮ ਕਰਵਾਓ ਕਿ ਸਰੀਰ ਵਿਚ ਸੁਖ ਛਾਇਆ ਰਹੇ।

*ਹਿੰਦੂ ਵਡਾ ਕਿ ਮੁਸਲਮਾਨੋਈ ? ਸੁਭਿ ਅਮਲਾ ਬਾਝਹੁ ਦੋਨੋ ਰੋਈ॥ (ਭਾ. ਗੁਰਦਾਸ ਜੀ)*
*ਦੇਹਿ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੋਂ ਨਾ ਟਰੋਂ॥*

ਇਥੇ ਸ਼ਿਵਾ ਨਾਮ ਕਲਿਆਣ ਸਰੂਪ ਪ੍ਰਮੇਸ਼ਰ ਦਾ ਹੈ ਨਾ ਕਿ ਸ਼ਿਵ ਜੀ ਭੋਲੇ ਨਾਥ ਦਾ ਦਸਵੇਂ ਪਾਤਸ਼ਾਹ ਜੀ ਫੁਰਮਾਉਂਦੇ ਹਨ :—

*ਮਹਾਂਦੇਵ ਕਉ ਕਹਤ ਸਦਾ ਸਿਵ॥*
*ਨਿਰੰਕਾਰ ਕਾ ਚੀਨਤ ਨਹਿੰ ਭਿਵ॥ (ਚੌਪਈ)*

ਹਿੰਦੂ ਵੀਰ ਵੀ ਇਹੀ ਸਮਝਦੇ ਨੇ ਕਿ ਸ਼ਿਵ ਜੀ ਨੂੰ ਕਿਹਾ ਹੈ। ਇਕ ਵੀਰ ਨੇ ਤਾਂ ਫੋਟੋ ਸ਼ਿਵ ਜੀ ਦੀ ਬਣਾ ਕੇ ਦਸਵੇਂ ਪਾਤਿਸ਼ਾਹ ਜੀ ਨੂੰ ਸ਼ਿਵਜੀ ਤੋਂ ਮੰਗਦਿਆਂ ਦਿਖਾ ਕੇ ਇਹ ਪੰਗਤੀ ਵੀ ਲਿਖ ਦਿੱਤੀ ਸੀ। ਪਰ ਕਲਗੀਧਰ ਜੀ ਦਾ ਫੁਰਮਾਨ ਹੈ ਕਿ—

*ਆਪੁ ਆਪੁਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥ (ਚੌਪਈ)*

ਅਥਵਾ —

*ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸਿਵਜੂ ਅਵਤਰਾ॥ (ਚੌਪਈ)*

ਅਕਾਲ ਪੁਰਖ ਦੀ ਆਗਿਆ ਪਾ ਕੇ ਹੀ ਬ੍ਰਹਮ ਬਿਸ਼ਨ ਮਹੇਸ਼ ਨੇ ਅਵਤਾਰ ਧਾਰਿਆ

*ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ॥*

(ਮਹੇਸ ਤੋਂ ਭਾਵ ਸ਼ਿਵ ਜੀ)

*ਕੋਟ ਇੰਦ੍ਰ ਬ੍ਰਹਮਾ ਕੇਤੇ ਰਵਿ ਸਸਿ ਕ੍ਰੋਰ ਜਲੇਸ॥*

## 67ਵੀਂ ਅਰਦਾਸ

*ਸੋਠਰ॥ ਗੁਰੂ ਕਰੇ ਸੋਠਰ। ਮੋਦੀ ਖਾਨੇ ਮੈਂ।*

ਮੋਦੀ ਖਾਨੇ ਦੀ ਨੌਕਰੀ ਆਰੰਭ ਕਰਨ ਸਮੇਂ ਬੇਨਤੀ ਕਰੇ ਕਿ ਮੈਂ ਕੰਮ ਕਾਰ ਕਰਨ ਵਿਚ ਢਿੱਲਾ ਮੱਠਾ ਹੀ ਹਾਂ, ਆਪ ਨੇ ਮੋਦੀ ਖਾਨਾ ਬਖਸ਼ਿਆ ਹੈ ਜੀ ਮੈਨੂੰ ਵੀ (ਸੋਠਰ=) ਸ੍ਰੇਸ਼ਟ ਬਣਾ ਦਿਓ ਭਾਵ ਕੰਮ ਦੀ ਯੋਗਤਾ ਬਖਸ਼ੋ ਜੀ।

*ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥*
*ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥* (ਅੰਗ ੮੦੯)

## 68ਵੀਂ ਅਰਦਾਸ

*ਮੁਲਕ ਮਾਲਕ। ਸੁਖ ਕਾ ਤਾਲਕ। ਦਿਵਾਨ ਮੈਂ।*

ਦਿਵਾਨਗੀ ਮਿਲਣ ਵੇਲੇ ਅਰਦਾਸ ਕਰੇ (ਜਦੋਂ ਕੋਈ ਬਹੁਤ ਵੱਡੀ ਜੁੰਮੇਵਾਰੀ ਮਿਲੇ) ਕਿ ਮੁਲਕ ਦੇ ਮਾਲਕ ਨਾਲ ਮੇਰਾ ਸੁਖ ਦਾ ਤੁੱਅਲਕ ਨਿਭੇ—

*ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥* (ਅੰਗ ੨੦੧)

## 69ਵੀਂ ਅਰਦਾਸ

*ਸਿਦਕ ਸਾਬਤ। ਭਾਵ ਆਗਤ। ਧਿਆਨ ਮੈਂ।*

ਧਿਆਨ ਲਾਉਣ ਵੇਲੇ ਅਰਦਾਸ ਕਰੇ ਮੇਰਾ ਸਿਦਕ ਸਾਬਤ ਰਹੇ ਤੇ ਪ੍ਰੇਮ ਮੈਨੂੰ ਪ੍ਰਾਪਤ ਹੋਵੇ।

*ਚਰਨ ਕਮਲ ਸਿਉ ਲਾਗੀ ਪ੍ਰੀਤਿ॥*
*ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥*
*ਏਕ ਓਟ ਏਕੋ ਆਧਾਰੁ॥*
*ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥ ੧॥* (ਅੰਗ ੨੮੯)

## 70ਵੀਂ ਅਰਦਾਸ

*ਅਗਨਿ ਸੂਰ। ਵਪੁ ਮੇਰਾ ਪੂਰ। ਲੜਾਈ ਮੈਂ।*

੭੦ਵੀਂ ਅਰਦਾਸ ਲੜਾਈ ਵੇਲੇ ਕਰੇ ਕਿ ਅਗਨੀ ਤੇ ਸੂਰਜ ਵਾਂਗ ਤੇਜ ਨਾਲ ਮੇਰਾ ਸਰੀਰ ਭਰ ਜਾਵੇ।

*ਦੇਹਿ ਸ਼ਿਵਾ ਬਰ ਮੋਹਿ ਇਹੈ*

ਅਤੇ—

*ਧੰਨ ਜੀਓ ਤਿਹ ਕੋ ਜਗ ਮੈਂ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥*

*"ਜਬੈ ਬਾਣ ਲਾਗਯੋ॥ ਤਬੈ ਰੋਸ ਜਾਗਯੋ॥*

*ਭਈ ਜੀਤ ਮੇਰੀ॥ ਕ੍ਰਿਪਾ ਕਾਲ ਤੇਰੀ॥ (ਪਾ: ੧੦ਵੀ)*

## 71ਵੀਂ ਅਰਦਾਸ

*ਸੁਖ ਸਾਰ। ਦਿਨ ਰੈਣ। ਆਠ ਨਿਤ ਮੇਂ॥*

ਹਰ ਰੋਜ਼ ਦੀ ਅਰਦਾਸ ਇਹ ਹੋਵੇ ਕਿ ਹੇ ਗੁਰੋ ! ਮੇਰੇ ਦਿਨ ਰੈਣ ਅੱਠੇ ਪਹਿਰ ਸੁਖ ਨਾਲ ਬੀਤਣ।

ਭੈਰਉ ਮਹਲਾ ੫ ॥

*ਊਠਤ ਸੁਖੀਆ ਬੈਠਤ ਸੁਖੀਆ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ॥ (ਅੰਗ ੧੧੩੬)*

*ਅਉਖੀ ਘੜੀ ਨ ਦੇਖਣ ਦੇਈ॥ (ਅੰਗ ੬੮੨)*

## 72ਵੀਂ ਅਰਦਾਸ

*ਪਾਲਕੀ ਪਾਲ। ਸਿਖ ਸਦਾ ਸੁਖਾਲ।*

ਹੇ ਸਤਿਗੁਰੋ ! ਪਾਲਕੀ ਕਿ ਸੁਖਪਾਲ ਵਿਚ ਚੜ੍ਹਕੇ ਤੇਰਾ ਸਿੱਖ ਸਦਾ ਸੁਖਾਲਾ ਰਹੇ, ਕਿਉਂਕਿ ਪਾਲਕੀ ਵੀ ਇਕ ਸਵਾਰੀ ਹੈ ਹਰ ਇਕ ਸਵਾਰੀ ਚੜ੍ਹਨ ਤੋਂ ਪਹਿਲਾਂ ਅਰਦਾਸ ਕਰਕੇ ਵਾਹਿਗੁਰੂ ਕਹਿ ਕੇ ਸਵਾਰੀ ਕਰਨੀ ਆਰੰਭ ਕਰੇ।

*ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥*

ਸ਼ਬਦ ਪੜ੍ਹੇ।

# 73ਵੀਂ ਅਰਦਾਸ

*ਪਾਪ ਪੇਲ। ਤਰਕ ਤੇਲ। ਪੀੜਨ ਮਹਿ।*

ਗ੍ਰਹਿ ਪੀੜਾ ਵੇਲੇ ਅਰਥਾਤ ਜਯੋਤਸ਼ੀ ਆਦਿ ਕਹਿਣ ਕਿ ਅਨਿਸ਼ਟ ਗ੍ਰਹਿ ਕਰਕੇ ਪੀੜਾ ਚਲ ਰਹੀ ਹੈ, ਤੁਸੀਂ ਗ੍ਰਹਿ ਦੀ ਪੂਜਾ ਲਈ ਤੇਲ ਮਾਂਹ ਆਦਿ ਦੇਣੇ, ਇਹ ਗੱਲ ਦੂਰ ਕਰੇ ਇਹ ਕਰਮ ਨਾ ਕਰੇ, ਨਾ ਜਯੋਤਸ਼ੀ ਕੋਲ ਜਾਵੇ। ਭਾਣਾ ਮੰਨੇ, ਅਖੰਡਪਾਠ, ਸਹਿਜ ਪਾਠ ਜਾਂ ਸੁਖਮਨੀ ਸਾਹਿਬ ਦੇ ਪਾਠ ਮਰਿਯਾਦਾ ਨਾਲ ਕਰੇ, ਜਾਂ ਪੰਜਵੇਂ ਪਾਤਸ਼ਾਹ ਜੀ ਨੇ ਸ਼ਬਦ ਉਚਾਰਿਆ ਹੈ—

੧੦੮ ਪਾਠ ਰੋਜ਼ ਕਰੇ ਜਾਂ ੧ ਘੰਟਾ ਪਾਠ ਕਰਦਾ ਰਹੇ। ਜੇ ਗਿਣਤੀ ਵਿਚ ਨਹੀਂ ਪੈਣਾ

ਆਸਾ ਮਹਲਾ ੫ ॥

*ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ॥*
*ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ॥* (ਅੰਗ ੪੦੦)

ਜੋ ਵੀ ਕਸ਼ਟ ਆਉਂਦਾ ਹੈ ਸਤਿਗੁਰਾਂ ਦਾ ਫੁਰਮਾਨ ਹੈ ਕਿ—

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥* (ਅੰਗ ੧੩੪)

ਸਾਡੀ ਆਪਣੀ ਕੀਤੀ ਗਲਤੀ ਕਰਕੇ ਕੁਦਰਤਿ ਵੱਲੋਂ ਸਜ਼ਾ ਮਿਲਦੀ ਹੈ। ਮਾੜੇ ਕੰਮ ਕਰਨ ਵੇਲੇ ਅਸੀਂ ਸੋਚਦੇ ਨਹੀਂ ਗੁਰਵਾਕ ਹੈ—

*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥* (ਅੰਗ ੯੧੮)

ਅਸਲ ਵਿਚ ਤਾਂ ਗੁਰਮਤਿ ਦਾ ਅਸੂਲ ਹੈ ਕਿ ਪੰਜ ਬਾਣੀਆਂ, ਰਹਿਰਾਸ, ਕੀਰਤਨ ਸੋਹਿਲਾ, ਸੁਖਮਨੀ ਸਾਹਿਬ, ਆਸਾ ਦੀ ਵਾਰ, ਜਪੁਜੀ ਸਾਹਿਬ ਦੇ ੨੫ ਪਾਠ ਜਾਂ ਸੁਖਮਨੀ ਸਾਹਿਬ ਦੇ ੫ ਪਾਠ ਅੰਮ੍ਰਿਤ ਵੇਲੇ ਜਾਂ ਸਾਰੇ ਦਿਨ ਵਿਚ ਵਾਰੀ ਵਾਰੀ ਕਰਕੇ ਕਰ ਲਵੇ ਖਾਣਾ ਪੀਣਾ ਠੀਕ ਰੱਖੇ, ਗੁਰੂ ਗ੍ਰੰਥ ਸਾਹਿਬ ਤੇ ੧੦੦% ਨਿਸ਼ਚਾ ਰਖੇ ਕਿ ਇਹੀ ਨਿਰੰਕਾਰ ਹਨ ਜਾਗਦੀ ਜੋਤ ਹਨ ਤੇ ਨਾਲ ਭਾਣਾ ਮੰਨੇ ਕਿ—

*"ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥* (ਅੰਗ ੪੩੩)

ਪੰਜ ਕਕਾਰ ਸਰੀਰ ਤੋਂ ਕਦੇ ਵੀ ਵੱਖਰੇ ਨਾ ਹੋਣ, ਚਾਰ ਕੁਰਹਿਤਾਂ ਤੋਂ ਸਦਾ ਬਚਿਆ ਰਹੇ, ਜੇ ਜ਼ਿਆਦਾ ਔਕੜ ਲੱਗੇ ਤਾਂ ਅਕਾਲ ਉਸਤਤਿ ਦਾ ਇਕ ਪਾਠ ਕਰੇ ਨਹੀਂ ਤਾਂ ਜਾਪੁ ਸਾਹਿਬ ਦੇ ਪਾਠ ਕਰੇ।

ਜੇ ਕੁਝ ਨਹੀਂ ਆਉਂਦਾ ਤਾਂ ੮ ਘੰਟੇ ਵਾਹਿਗੁਰੂ ਜਪੇ ਜਾਂ ੨੫ ਪਾਠ ੨੯ ਪਉੜੀਆਂ

ਸ੍ਵੈਯਾ ਦੋਹਰਾ ਸਮੇਤ ਚੌਪਈ ਸਾਹਿਬ ਦਾ ਪਾਠ ਕਰੇ ਜਾਂ ਮੂਲਮੰਤਰ ਨਾਨਕ ਹੋਸੀ ਭੀ ਸਚੁ॥ ੧॥ ਤਕ ਕਰੇ।

ਹੋਰ ਦਾਨਾਂ ਨਾਲੋਂ ਸੰਗਤ ਨੂੰ ਪ੍ਰਸ਼ਾਦਾ ਛਕਾਉਣਾ ਜਾਂ ਪੰਜ ਸਿੰਘਾਂ ਦੀ ਲੰਗਰ ਦੀ ਸੇਵਾ ਕਰਕੇ ਬਸਤਰ ਯਥਾ ਯੋਗ ਮਾਇਆ (ਮਾਇਆ ਸਤਿਕਾਰ ਭਾਵਨਾ ਦੀ ਹੀ ਪ੍ਰਤੀਕ ਹੁੰਦੀ ਹੈ ਹੋਰ ਕੋਈ ਪੈਸਿਆਂ ਦਾ ਭੁੱਖਾ ਨਹੀਂ ਹੁੰਦਾ) ਦੇ ਕੇ ਪੰਜਾਂ ਸਿੰਘਾਂ ਨੂੰ ਆਪਣਾ ਪ੍ਰਯੋਜਨ ਦੱਸਕੇ ਅਰਦਾਸ ਕਰਾਵੇ ਤਾਂ ਵੀ ਦੁੱਖ ਦੂਰ ਹੋ ਜਾਂਦਾ ਹੈ, ਥੋੜ੍ਹਾ ਟਾਈਮ ਤਾਂ ਲੱਗ ਜਾਂਦਾ ਹੈ ਪਰ ਵਿਸ਼ਵਾਸ ਵਾਲੇ ਜੇ ਡੱਟ ਕੇ ਪਾਠ ਕਰਦੇ ਰਹਿਣ ਤਾਂ ਦੁੱਖ ਟੁਟ ਹੀ ਜਾਂਦਾ ਹੈ। ਕਈ ਵਾਰ ਪਹਿਲਾਂ ਸਤਿਗੁਰੂ ਪਰਖ ਲੈਂਦੇ ਹਨ ਕਿ ਦੇਖੀਏ ਡੋਲ ਕੇ ਕਿਤੇ ਹੋਰ ਥਾਂ ਤਾਂ ਨਹੀਂ ਜਾਂਦਾ।

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥* (ਅੰਗ ੨੮੫)

## 74ਵੀਂ ਅਰਦਾਸ

*ਥਰਨ ਕਾ ਆਗਮ। ਅਤੁਲ ਜਲ ਰਾਗਮ।*

ਜਿਨ੍ਹਾਂ ਥਾਵਾਂ ਤੇ ਦਰਿਆਵਾਂ ਆਦਿ ਚੜ੍ਹਨ ਦੇ ਨਾਲ ਸਿਲ੍ਹਾਬ ਹੁੰਦੀ ਹੈ ਤੇ ਇਸ ਸਿਲ੍ਹਾਬ ਨਾਲ ਖੇਤੀਆਂ ਫਸਲ ਹੁੰਦੇ ਹਨ, ਉਥੋਂ ਦੇ ਸਿੱਖ ਜਦ ਰੁੱਤ ਆਵੇ ਜੇ ਪਾਣੀ ਨਾ ਚੜ੍ਹਨ ਤਾਂ ਅਰਦਾਸ ਕਰਨ, ਹੇ ਸਤਿਗੁਰੋ ! ਕਿ ਵਰੁਣ ਆਪ ਆਵੇ ਤੇ ਸਾਡੀਆਂ ਜੂਹਾਂ ਵਿਚ ਅਤੁੱਲ ਜਲ ਚੜ੍ਹੇ, ਅਤੇ ਰਾਗ਼ਮ ਫਾਰਸੀ ਪਦ ਹੈ ਰਾਗ਼=ਸਬਜ਼ਾ ਜ਼ਾਰ, ਮਲਗੁਜ਼ਾਰ ਜੂਹ ਜੂਹਾਂ ਵਿਚ ਹਰਿਆਵਲਤਾ ਰਹੇ।

## 75ਵੀਂ ਅਰਦਾਸ

*ਸਿਰ ਮੁਕਟ ਕੀ ਲਾਜ। ਬਿਰਦ ਤਵ ਸਾਜ।*

ਕੇਸਾਧਾਰੀ ਸਿੰਘ ਅਰਦਾਸ ਕਰੇ ਹੇ ਗੁਰੋ ! ਸਿਰ ਪਰ ਧਾਰਨ ਕੀਤੇ ਕੇਸਾਂ ਰੂਪੀ ਮੁਕਟ ਦੀ ਲਾਜ ਆਪ ਨੂੰ ਹੈ, ਅਥਵਾ ਦਸਤਾਰ ਦੀ ਲਾਜ ਰੱਖੋ, ਆਪਣੇ ਬਿਰਦ ਬਾਣੇ ਦੀ ਸਾਜਨਾ ਨਿਬਾਹ ਦਿਓ। ਕਿਉਂਕਿ ਗੁਰ ਸਿੱਖ ਰਾਜੇ ਮਹਾਰਾਜੇ ਨੂੰ ਦਸਤਾਰ ਤੇ ਕਲਗੀ ਜਿਗ੍ਹਾ ਵੀ ਸੱਜਦੀ ਰਹੀ ਹੈ ਤਾਂ ਵੀ ਅਰਦਾਸ ਕਰਦੇ ਹਨ।

ਧੰਨ ਗੁਰੂ ਗੋਬਿੰਦ ਸਿੰਘ ਜੀ ਅੱਗੇ ਸੰਗਤ ਨੂੰ ਕੁਝ ਰਹਿਤ ਮਰਿਆਦਾ ਬਾਰੇ ਦੱਸ ਕੇ ਅਰਦਾਸਾਂ ਫੇਰ ਦੱਸਣਗੇ ਫੁਰਮਾਉਂਦੇ ਹਨ ਕਿ :— ਸਿੱਖ ਹੀ ਸਖਾ ਹੈ ਸਿੱਖ ਹੀ ਮੇਰਾ ਪੁੱਤ ਹੈ ਤੇ ਸਿੱਖ ਵਿਚ ਹੀ ਮੇਰਾ ਧਿਆਨ ਲੱਗ ਰਿਹਾ ਹੈ ਤੇ ਸਿੱਖ ਹੀ ਸੁੱਖਾਂ ਦੀ ਖਾਣ ਹੈ। ਜੋ ਸਿੱਖ

ਦੀ ਸੇਵਾ ਕਰਦਾ ਹੈ ਸੋ ਮੇਰੇ ਨਿਜ ਸਰੂਪ ਦੀ ਸੇਵਾ ਕਰਦਾ ਹੈ। ਹੇ ਬਿਸ਼ੰਭਰ ਸੁਣੋ! ਜੋ ਸਿੱਖ ਪੰਜ ਕਉਡੀਆਂ (ਅੱਜ ਦੇ ਸਮੇਂ ੫ ਰੁਪਏ ਜਾਂ ਜਿੰਨੀ ਰੱਬ ਨੇ ਹਿੰਮਤ ਦਿੱਤੀ ਹੈ ੫੦, ੧੦੦, ਆਦਿਕ) ਗੁਰਾਂ ਹਿੱਤ ਰੱਖ ਕੇ ਅਰਦਾਸ ਕਰੇ ਤਿਸਨੂੰ ਧਨ ਬਹੁਤ ਬਖਸ਼ੀਵੇਗਾ ਤੇ ਸਾਰੇ ਸੁਖ ਸੰਪਦਾ ਉਸਨੂੰ ਮਿਲਣਗੇ ਤੇ ਉਹ ਗੁਰਾਂ ਦੀ ਪ੍ਰੀਤੀ ਵਿਚ ਰਚਿਆ ਰਹੇਗਾ। ਸੁਖ ਸੰਪਦਾ ਵਿਚ ਰਚਿਆਂ ਹੋਇਆਂ ਵੀ ਨਰ ਨਾਰੀਆਂ ਨੂੰ ਮੇਰੀ ਸਿੱਖਿਆ ਦਿਓ। ਮੇਰੀ ਇਸ ਸਿੱਖਿਆ ਨੂੰ ਸਮਝਕੇ ਨਰ ਨਾਰੀਆਂ ਸੱਭੇ ਹਿਰਦੇ ਵਿਖੇ ਯਾਦ ਰੱਖੈ ਤੇ ਗੁਰਬਾਣੀ ਗਾਵੇ ਦੇਵਤਿਆਂ ਵਰਗਾ ਆਚਰਨ ਰੱਖੈ ਤੇ ਰਹਿਤ ਮਰਿਯਾਦਾ ਵਿਚ ਸੁਚੇਤ ਰਹੇ। ਪਹਿਰ ਰਾਤ ਰਹਿੰਦੀ (ਭਾਵ ਸਵੇਰੇ ੨½ ਜਾਂ ਤਿੰਨ ਵਜੇ) ਨਹਾਈਦੇ ਨਾਮ ਧਿਆਈਏ ਤੇ ਦਿਨੇ ਘਰ ਦੀ ਕਾਰ ਕਰੀਏ, ਥੋੜ੍ਹਾ ਬੋਲੀਏ, ਸੱਚ ਨੂੰ ਗ੍ਰਹਿਣ ਕਰੀਏ ਮਨ ਨੂੰ ਟਿਕਾਉ ਵਿਚ ਰੱਖੀਏ, ਇਹ ਸਭ ਸੰਕਟਾਂ ਨੂੰ ਦੂਰ ਕਰਨਹਾਰਾ ਹੈ।

ਹੇ ਭਾਈ ਗੁਰ ਸਿੱਖੋ! ਮਨ ਦਾ ਮਾਰਨਾ ਸੌਖਾ ਹੈ ਜੇ ਪਹਿਲੋਂ ਤਨ ਨੂੰ ਬੰਨ੍ਹ ਲਵੇ, ਸ਼ੁੱਧ ਵਿਹਾਰ ਵਾਲੇ ਬਣੋ ਤੇ ਗੁਰਾਂ ਦੀ ਕਾਰ ਦੇਵੋ, ਦੂਜੇ ਵਿਚ ਦੂਸ਼ਣ ਛਾਂਟਣੇ ਤੇ ਝਗੜੇ ਕਰਨੇ ਛੱਡ ਦੇਵੋ। ਹਰ ਇਕ ਸਿੱਖ ਦੀ ਇਹ ਮੰਗ ਹੋਣੀ ਚਾਹੀਦੀ ਹੈ ਕਿ ਹੇ ਸਤਿਗੁਰੂ ਜੀ! ਮਾਲਾਂ (ਮਾਲ ਡੰਗਰ ਜ਼ਮੀਨ ਜਾਇਦਾਦ ਧਨ ਪਦਾਰਥ) ਤੇ ਲਾਲਾਂ (ਜਵਾਹਰਾਤਾਂ) ਤੇ ਦੁਸ਼ਾਲਿਆਂ ਵਿਚ ਰਹਿੰਦਿਆਂ ਜਾਂ ਟੁੱਟੀ ਜੁੱਤੀ, ਸੁੱਕੀ ਰੋਟੀ, ਪਾਟੇ ਕਪੜੇ ਹੋਣ, ਹਰ ਹਾਲੇ ਗੁਰੂ ਕਾ ਸਿਦਕ ਜਿਉਂ ਕਾ ਤਿਉਂ ਮੇਰੇ ਪਾਸ ਰਹੇ।

ਆਕੜਿਆ ਹੋਇਆ (ਹੰਕਾਰੀ) ਦੁੱਖ ਦੇਣ ਵਾਲਾ, ਗੱਪੀ ਕੰਨਿਆਂ ਦਾ ਬੁਰਾ ਮੰਗਣ ਵਾਲਾ ਭਾਵ ਇਹ ਕਿ ਕੰਨਿਆਂ ਮਾਰਨ ਵਾਲਾ ਜਾਂ ਵੇਚਣ ਵਾਲਾ ਅਤੇ ਜੋ ਗੁਰਾਂ ਤੋਂ ਬੇਮੁੱਖ ਹੋਵੇ, ਇਨ੍ਹਾਂ ਸਭਨਾਂ ਤੋਂ ਬਚੋ, ਤੁਹਾਡੀ ਸੰਪਦਾ ਪ੍ਰਫੁਲਤ ਹੋਵੇਗੀ। ਆਪਣੀ ਬੁੱਧੀ ਨੂੰ ਪਿਛੇ ਰੱਖ ਕੇ ਇਸਤਰੀ ਅਗੇ ਸੱਤ ਬਚਨੀਆਂ ਨਾ ਬਣੇ ਤੇ ਨਾ ਹੀ ਬੱਚੇ ਦੀ ਪ੍ਰੀਤ ਤੇ ਭਰੋਸਾ ਧਾਰੇ ਕਿ ਵੱਡਾ ਹੋ ਕੇ ਨਿਭੇਗਾ। ਮਨ ਨੂੰ ਜੁੱਧ ਵਿਚ ਨਾ ਡੁਲਾਵੇ ਨਾ ਕਰਨੀ ਦੀ ਰੀਤੀ ਨਿਰਦੂਖਣ ਰੱਖੇ।

ਚਰਨਾਂ ਦੀ ਪਾਹੁਲ ਦੇ ਕੇ ਹਰਿ ਗੋਪਾਲ ਨੂੰ ਸਿੱਖ ਕੀਤਾ। ਕੋਲ ਬੈਠੇ ਸਿੱਖ ਪੂਰਨ ਸਤਿਗੁਰੂ ਦਾ ਵਾਕ ਸੁਣਕੇ ਕਹਿਣ ਲੱਗੇ ਇਹ ਹੁਣ ਕਲਿਆਣ ਨੂੰ ਪਹੁੰਚ ਗਿਆ—

*ਦੋਹਰਾ॥ ਹਰਿ ਗੁਪਾਲ ਸਿਖ ਹੋਇ ਕਰ ਪਿਤਾ ਬਿਸ਼ੰਭਰਦਾਸ।*
*ਹਾਥ ਜੋਰਿ ਬੂਝਨ ਲਗਯੋ ਸ੍ਰੀ ਸਤਿਗੁਰ ਕੇ ਪਾਸ।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅੰਗ ੫੪੮੩ ਰਿਤੂ ੫ ਅੰਸੂ ੧੫)*

ਹਰਿ ਗੋਪਾਲ ਬਾਣੀਆਂ ਸਿੱਖ ਜੋ ਚਰਨ ਪਾਹੁਲੀਆ ਸਿੱਖ ਬਣਿਆ ਅਤੇ ਉਸ ਦਾ ਪਿਤਾ ਬਿਸ਼ੰਭਰ ਦਾਸ, ਦੋਵੇਂ ਹੱਥ ਜੋੜ ਕੇ ਸਤਿਗੁਰੂ ਤੋਂ ਪੁੱਛਣ ਲੱਗੇ ਕਿ ਹੇ ਮਹਾਰਾਜ ਜੀ! ਜੇ ਸਿੱਖ ਤਿਆਰ ਬਰ ਤਿਆਰ ਸਿੰਘ ਨਾ ਸੱਜ ਸਕੇ ਹੋਵੇ ਸਿਦਕੀ ਤੇ ਆਪ ਜੀ ਦਾ ਮੇਲ ਵੀ ਨਾ ਹੋ ਸਕੇ (ਜੋ ਚਰਨ ਪਾਹੁਲ ਲੈ ਲਵੇ ਤਾਂ ਇਹ ਜੁਗਤੀ ਦੱਸੋ ਕਿ ਸਿਖ ਚਰਨਾਂ ਦੀ ਪਾਹੁਲ

ਕਿਵੇਂ ਲਵੇ?) ਭਾਵ ਇਹ ਕਿ ਪਾਹੁਲ ਕੇਵਲ ਸੱਚੇ ਸਤਿਗੁਰੂ ਹੀ ਦੇ ਸਕਦੇ ਹਨ। ਅੰਮ੍ਰਿਤ ਛਕਾਉਣ ਦੀ ਖੁੱਲ੍ਹ ਹੁਣ ਆਪ ਜੀ ਨੇ ਖਾਲਸੇ ਨੂੰ ਦੇ ਦਿੱਤੀ ਹੈ। ਹੁਣ ਇਹ ਦੱਸੋ ਕਿ ਜੇ ਕੋਈ ਸਿੱਖ ਹੋਵੇ ਤਾਂ ਸਿਦਕੀ ਪਰ ਅੰਮ੍ਰਿਤ ਛਕ ਨਾ ਸਕੇ, ਆਪ ਪਾਸ ਪੁੱਜ ਨਾ ਸਕੇ, ਉਹ ਚਰਨ ਪਾਹੁਲ ਕੈਸੇ ਲਵੇ? ਤਾਂ ਸਤਿਗੁਰ ਬੋਲੇ ਹੇ ਬਿਸ਼ੰਭਰ ਦਾਸ ਸੁਣ, ਬਚਨਾਂ ਤੇ ਭਰੋਸਾ ਰੱਖੇ ਤੇ ਚਰਨਾਂ ਵਿਚ ਪ੍ਰੀਤੀ ਰੱਖੇ। ਜੋ ਮੇਰੇ ਹਨ ਜਿਵੇਂ ਦਸਾਂ ਗੁਰ ਅਵਤਾਰਾਂ ਨੂੰ ਇਕ ਬਰਾਬਰ ਜਾਣਦੇ ਹਨ ਤਿਵੇਂ ਸਤਿਗੁਰਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗਿਆਰਵੇਂ ਪਾਤਿਸ਼ਾਹ ਜਾਣਨ ਉਹ ਰੁਮਾਲੇ ਧੋ ਕੇ ਉਹ ਜਲ ਛਕ ਕੇ ਸਹਜ ਵਿਚ ਸਿੱਖੀ ਕਮਾਉਣੀ ਸ਼ੁਰੂ ਕਰਨ, ਪਾਹੁਲ ਲੈ ਕੇ ਫਿਰ ਭਰੋਸਾ ਸੰਭਾਲ ਕੇ ਰਖੇ ਕੜਾਹ ਪ੍ਰਸ਼ਾਦ ਬੰਟੇ ਅਤਿਥੀ ਨੂੰ ਖਵਾਵੇ। ੧੧ਵੇਂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਨਾਮੇ (ਸ੍ਰੀ ਮੁਖਵਾਕ) ਦੇ ਪਹਿਲੇ ਅਖਰ ਤੋਂ ਨਾਮ ਰੱਖੇ (ਜਿਵੇਂ ਸਿੰਧੀ ਆਦਿਕ ਜਾਂ ਸਹਿਜਧਾਰੀ ਸਿੱਖ ਕਰਦੇ ਹਨ) ਗੁਰ ਮੰਤਰ ਦਾ ਧਾਰਣੀ ਸਿੱਖ ਜਦ ਸੰਸਾਰਿਕ ਕਾਰਜ ਕਰੇ ਤਾਂ ਗੁਰੂ ਦੀ ਆਸ ਤੇ ਕਰੇ ਭਾਵ ਗੁਰਮਤਿ ਅਨੁਸਾਰ ਕਰੇ ਧੀ ਦੇਵੇ ਤਾਂ ਸਿੱਖ (ਸਹੀ) ਕਰਕੇ ਕਿ ਹਾਂ ਵਾਕਿਆ ਹੀ ਇਹ ਸਿੱਖ ਹੈ। ਚਾਹੇ ਉਹ ਗਰੀਬ ਹੋਵੇ ਤੇ ਗਰੀਬ ਨੂੰ ਧੀ ਦੇ ਕੇ ਬਚਨ ਹਲੀਮੀ ਦਾ ਕਰੇ। ਭਾਵ ਇਹ ਕਿ ਪਾਹੁਲੀ ਸਿੱਖ ਕੰਨਿਆ ਪਾਹੁਲੀ ਸਿੱਖ ਨੂੰ ਦੇਵੇ, ਅਸਿੱਖ ਨੂੰ ਨਾ ਦੇਵੇ, ਗਰੀਬੀ ਅਮੀਰੀ ਨਾ ਪਰਖੇ ਪਰ ਪਾਹੁਲੀ ਜ਼ਰੂਰ ਦੇਖੇ ਤੇ ਨਿੰਮ੍ਰਤਾ ਵਿਚ ਵਰਤੇ। ਜਗਤ ਰੀਤੀਆਂ ਛੱਡਕੇ ਹੇ ਸਿੱਖਾ! ਅੱਵਲ ਤਾਂ ਸ੍ਰੇਸ਼ਟ ਖੰਡੇ ਦੀ ਪਾਹੁਲ ਲੈ ਲਵੇ ਨਹੀਂ ਤਾਂ ਚਰਨ ਪਾਹੁਲ ਲਵੇ, ਜੇ ਅੰਮ੍ਰਿਤ ਛਕ ਕੇ ਰਿਸ਼ਤੇਦਾਰ ਸਾਕ ਸਬੰਧੀ ਛਡਣੇ ਪੈਣ ਤਾਂ ਛੱਡ ਦੇਵੇ। ਜਿਸ ਨੇ ਖੰਡੇ ਦਾ ਅੰਮ੍ਰਿਤ ਛਕਿਆ ਹੋਵੇ ਉਹ ਚਰਨ ਪਾਹੁਲ ਨਾ ਲਵੇ। ਪਰ ਚਰਨ ਪਾਹੁਲੀ ਨੂੰ ਖੰਡੇ ਦਾ ਅੰਮ੍ਰਿਤ ਬੇਸ਼ਕ ਛਕਾ ਦਿਓ, ਸਿੱਖੀ ਦਾ ਸਬੰਧ ਦੋਹਾਂ ਵਿਚ ਹੈ ਇਹ ਗੱਲ ਮੰਨੇ, ਜਿਥੇ ਦੋਹਾਂ ਪਾਹੁਲਾਂ ਵਿਚੋਂ ਕੋਈ ਨਾ ਛਕੀ ਹੋਵੇ ਉਥੇ ਜਿਸਦਾ ਅਭਿਲਾਖੀ ਜਗਿਆਸੂ ਹੋਵੇ ਉਹ ਪਾਹੁਲ ਦੇ ਕੇ ਸਿੱਖ ਕਰ ਲਓ ਉਹ ਸਿੱਖ ਫਿਰ ਆਪਣੇ ਤੁਲ ਹੀ ਜਾਣਨਾ ਕਰੋ। ਫਿਰ ਕਲਗੀਧਰ ਜੀ ਦੱਸਦੇ ਹਨ ਕਿ ਅੰਮ੍ਰਿਤਧਾਰੀਆਂ ਦਾ ਆਪੋ ਵਿਚ ਵਡਿਆਈ, ਛੁਟਿਆਈ, ਜਾਤ ਜਨਮ ਕਰਕੇ ਕੋਈ ਫਰਕ ਨਾ ਰਹੇ ਜਿਵੇਂ ਹੋਠਾਂ (ਬੁਲ੍ਹਾਂ) ਅਤੇ ਦੰਦਾਂ ਵਿਚ ਫਰਕ ਨਹੀਂ। ਪਿਤਾ ਤੇ ਪੁੱਤਰ ਵਿਚ ਫਰਕ ਨਹੀਂ। ਤਿਵੇਂ ਉਹਨਾਂ ਵਿਚ ਸਿੱਖਿਆ ਦੀ ਏਕਤਾ ਵਿਚ ਫਰਕ ਨਹੀਂ, ਵਰਣ ਤੇ ਜਾਤ ਦੇ ਫਰਕ ਨੂੰ ਭੀ ਦੂਰ ਕਰ ਦਿਓ ਜੋ ਸਿੱਖਿਆ ਤੇ ਦੀਖਿਆ=(ਖੰਡੇ ਦਾ ਅੰਮ੍ਰਿਤ) ਲੈ ਲਵੇ ਸੋ ਸਿੱਖ ਹੈ।

ਐਸੇ ਸਿੱਖ ਪੂਰੇ ਲੱਛਣਾਂ ਵਾਲੇ ਆਦਰਸ਼ਕ ਸਿੱਖ ਹਨ। ਐਸੇ ਸਿੱਖ ਨੂੰ ਸਿੱਖ ਸਮਝੇ ਭਾਵ ਇਹ ਕਿ ਅੰਮ੍ਰਿਤ ਧਾਰੀਆਂ ਵਿਚ ਜੋ ਫਰਕ ਜਾਤ ਜਨਮ ਅਮੀਰ ਗਰੀਬੀ ਦਾ ਹੈ ਉਹ ਫਰਕ ਨਾ ਸਮਝਿਆ ਜਾਵੇ, ਸਗੋਂ ਪਿਤਾ ਪੁੱਤਰ ਦੀ ਏਕਤਾ ਜਾਂ ਇਕ ਸਰੀਰ ਦੇ ਅੰਗ ਹੋਣ ਕਰਕੇ 'ਅੰਗ ਅੰਗੀ' ਭਾਵ ਦੀ ਏਕਤਾ ਸਮਝੀ ਜਾਵੇ। ਦੇਣ ਲੈਣ ਪ੍ਰੀਤ ਨਾਲ ਕਰੇ ਜੇ ਕਰਜ਼ ਲੈ ਕੇ ਖਾਵੇ ਤਾਂ ਮੁੜ ਕੇ ਅਦਾ ਕਰੇ ਸਿੱਖੀ ਪਦ ਤੇ ਖੜੋਤਾ ਹੋਇਆ ਦਗਾ ਕਰੇ ਉਸ ਨੂੰ ਕਿਤੇ ਵੀ

ਆਸਰਾ ਟਿਕਾਣਾ ਨਹੀਂ ਮਿਲਦਾ। ਪ੍ਰਾਣਾਂ ਵਿਚ ਨਾਮ ਰਮੇ ਜਾਂ ਰਚ ਜਾਵੇ—

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥* (ਅੰਗ ੭੯੫)

ਨਾਮ ਦਾ ਹੀ ਉਪਦੇਸ਼ ਦੇਵੇ, ਨਾਮ ਦਾ ਹੀ ਸੁਖ ਮਾਣੇ, ਸੱਚਾ ਮਿੱਤਰ ਨਾਮ ਹੀ ਹੈ। ਜਿਸਦਾ ਜੀਵਨ ਧਰਮ ਲਈ ਹੈ, ਚਲਣ ਜਿਸਦਾ ਗੁਰੂ ਰੀਤੀ ਪਰ ਹੈ, ਜੋ ਭੋਜਨ ਭੋਗਾਂ ਲਈ ਨਹੀਂ ਪਰ ਦੇਹ (ਰੱਖਿਆ) ਲਈ ਕਰਦਾ ਹੈ ਤੇ ਜੋ ਵੈਰਾਗ ਵਿਚ ਰਹਿੰਦਾ ਹੈ ਹੇ ਮਿੱਤਰ ! ਉਸਨੂੰ ਸਦਾ ਹੀ ਸਫਰ ਦੀ ਤਾਂਘ ਰਹਿੰਦੀ ਹੈ। ਤਿਵੇਂ ਆਤਮਾ ਦੀ ਪ੍ਰਾਪਤੀ ਵਾਸਤੇ ਹੀ ਵਿਚਾਰੀਏ (ਜਾਂ ਕਰਮ ਕਰੇ) ਤੇ ਚਿੱਤੋਂ ਸੰਸਾਰ ਵੱਲੋਂ ਉਦਾਸ ਰਹੀਏ ਭਾਵ ਵੈਰਾਗਵਾਨ ਰਹੀਏ। ਹੇ ਪਿਆਰੇ ਜੀ ! ਚਿੱਤ ਲਾ ਕੇ ਸੁਣੋ ਕਿ ਸੰਸਾਰ ਸਾਗਰ ਤੋਂ ਚੱਲਣ ਵਿਚ ਹੀ ਪ੍ਰੀਤ ਰੱਖੋ। ਚੱਲਣ ਤੋਂ ਖਾਲੀ ਕੋਈ ਨਹੀਂ ਭਾਵ ਸਭ ਚੱਲਣਗੇ।

*ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ॥* (ਅੰਗ ੫੮੬)

ਇਹ ਗੱਲ ਡਰਾਉਣ ਲਈ ਨਹੀਂ ਕਹੀ ਇਹ ਤਾਂ ਕੇਵਲ ਮਨ ਵਿਚ ਵੈਰਾਗ ਕਰਾਉਣ ਲਈ ਕਹੀਦੀ ਹੈ। ਅਸਲ ਵਿਚ ਤਾਂ ਆਉਣਾ ਜਾਣਾ ਹੈ ਹੀ ਨਹੀਂ। ਬ੍ਰਹਮ ਗਿਆਨ ਹੋਣ ਤੋਂ ਸੁਪਨੇ ਵਾਂਗੂ ਆਪਣੀਆਂ ਵਾਸ਼ਨਾਂ ਆਪਣੇ ਵਿਚ ਹੀ ਸਮਾ ਜਾਂਦੀਆਂ ਹਨ। ਜਿਵੇਂ ਨੀਂਦ ਦੇ ਸ਼ੁਰੂ ਹੋਣ ਤੋਂ ਪਹਿਲਾਂ ਜਾਗ੍ਰਿਤ ਅਵਸਥਾ ਸੀ, ਨੀਂਦ ਖੁਲ੍ਹ ਜਾਣ ਤੇ ਫਿਰ ਜਾਗ੍ਰਿਤ ਹੀ ਹੈ ਤਿਵੇਂ ਜਗਤ ਰੂਪੀ ਸੁਪਨੇ ਦੇ ਆਦਿ ਤੇ ਅੰਤ ਵਿਚ ਇਕ ਆਤਮਾ ਹੀ ਜਾਣੋ। ਜਾਂ ਇਉਂ ਕਹਿ ਲਓ ਕਿ ਨੀਂਦਰ ਵਿਚ ਉਪਜੀਆਂ ਸੁਪਨੇ ਦੀਆਂ ਵਾਸ਼ਨਾਂ ਜਾਗ ਪੈਣ ਨਾਲ ਆਪੇ ਹੀ ਆਪਣੇ ਵਿਚ ਸਮਾ ਜਾਂਦੀਆਂ ਹਨ। ਇਸੇ ਤਰ੍ਹਾਂ ਅਵਿੱਦਿਆ ਰੂਪੀ ਨੀਂਦ ਦੇ ਆਦਿ ਅੰਤ ਵਿਚ ਇਕੋ ਭਾਵ ਹੀ ਹੈ। ਜਿਵੇਂ ਜਾਗਦਿਆਂ ਹੋਇਆਂ ਸੁਪਨੇ ਦੀ ਰਚਨਾ ਨਹੀਂ ਸੀ। ਜਦ ਨੀਂਦ ਆਈ ਤਾਂ ਸੁਪਨੇ ਦੀ ਰਚਨਾ ਰਚੀ ਗਈ, ਜਦ ਫਿਰ ਜਾਗ੍ਰਿਤ ਹੋਏ ਤਾਂ ਉਹ ਰਚਨਾ ਹੈ ਹੀ ਨਹੀਂ ਮਾਨੋ—

*ਸੁਪਨੇ ਕਾ ਸੁਪਨਾ ਭਇਆ॥* (ਅੰਗ ੮੧੩)

ਤਿਵੇਂ ਅਵਿੱਦਿਆ ਰੂਪੀ ਨੀਂਦ ਦੇ ਕਾਰਨ ਆਤਮਾ ਵਿਚ ਵਾਸ਼ਨਾ ਪ੍ਰਗਟ ਹੋ ਭਾਸੀਆਂ, ਜਦ ਆਤਮ ਗਿਆਨ ਰੂਪੀ ਜਾਗ੍ਰਿਤ ਹੋ ਆਈ ਤਾਂ ਉਹ ਵਾਸ਼ਨਾ ਆਪਣੇ ਕਾਰਨ ਵਿੱਦਿਆ ਵਿਚ ਲੀਨ ਹੋ ਗਈਆਂ। ਪਹਿਲਾਂ ਗਿਆਨ ਦੀ ਰੀਤਿ ਦੱਸੀ ਸੀ ਹੁਣ ਕਹਿੰਦੇ ਨੇ ਕਿ ਯੋਗ ਦੀ ਰੀਤੀ ਭੀ ਇਹੀ ਹੈ। ਹੁਣ ਅੱਗੇ ਜੋਗ ਦੀਆਂ ਅਰਦਾਸਾਂ ਕਹਿਣਗੇ ਕਿ ਜੋਗ ਦੀਆਂ ਪੰਜ ਅਰਦਾਸਾਂ ਹਨ।

*ਪਹਿਲੀ ਅਰਦਾਸ:*– ਸੋਹੰ ਹੰਸਾ ਦੇ ਜਾਪ ਲਈ ਭਾਵ ਕਿ (ਸੋਹੰ ਹੰਸਾ=ਉਹ ਮੈਂ ਹਾਂ, ਮੈਂ ਉਹ ਹਾਂ) "ਸੋਹੰ ਹੰਸਾ ਜਪੁ ਜਾਪਹੁ॥ (ਇਹ ਅਰਦਾਸਾਂ ਕਾਫੀ ਉੱਚੀ ਅਵਸਥਾ ਦੀਆਂ ਹਨ)।

*ਦੂਸਰੀ ਅਰਦਾਸ:*– ਕਰੇ ਕਿ ਹੇ ਸਤਿਗੁਰੂ ਜੀ ! ਪ੍ਰਾਣ ਅਪਾਨ ਦੇ ਅਭਿਆਸ ਦੇ ਵਿਘਨਾਂ

ਤੋਂ ਰੱਖਿਆ ਕਰੋ ਤੇ ਕੁੰਡਲਨੀ ਜਾਗ ਪਵੇ। "ਕੁੰਡਲਨੀ ਸੁਰਝੀ ਸਤਿਸੰਗਤ॥

*ਤੀਜੀ ਅਰਦਾਸ :*– ਹੇ ਸਤਿਗੁਰੋ ! ਜਦੋਂ ਅਨਹਦ ਝੁਨਕਾਰ ਉਠੇ ਤਾਂ ਭੀ ਮੈਂ ਸਤਿਗੁਰ ਦੇ ਨਾਮ ਦੀ ਯਾਦ ਵਿਚ ਰਹਾਂ, ਕਈ ਲੋਕ ਕੰਨਾਂ ਦੀ ਘੂੰ ਘੂੰ ਲਈ ਇਹ ਅਰਦਾਸ ਕਰਨ ਲੱਗ ਪੈਂਦੇ ਹਨ ਇਹ ਉਹ ਅਰਦਾਸ ਨਹੀਂ ਹੈ, ਕਿਉਂਕਿ ਉਹ ਤਾਂ ਕੇਵਲ ਕੰਨ ਮੁੰਦਣ ਨਾਲ ਸੁਣਾਈ ਪਈ ਦੇਂਦੀ ਹੈ, ਉਸ ਲਈ ਯਤਨ ਤੇ ਅਰਦਾਸ ਦੀ ਕੀ ਲੋੜ ਹੈ? ਇਹ ਤਾਂ ਕੁੰਡਲਨੀ ਦੇ ਸੁਲਝਨ ਮਗਰੋਂ ਅਰਦਾਸ ਕਰਨੀ ਦੱਸਦੇ ਹਨ। ਕਿਉਂਕਿ ਚੰਗੇ ਤਕੜੇ ਨਾਮ ਅਭਿਆਸੀਆਂ ਦੀ ਇਹ ਅਵਸਥਾ ਬਣਨੀ ਸ਼ੁਰੂ ਹੁੰਦੀ ਹੈ। ਤਾਂ ਉਨ੍ਹਾਂ ਨੂੰ ਸਮਝ ਨਹੀਂ ਪੈਂਦੀ ਕਿ ਅਸੀਂ ਕੀ ਕਰੀਏ।

*ਚੌਥੀ ਅਰਦਾਸ :*– ਇਹ ਕਰੀਏ ਕਿ ਹੇ ਗੁਰੋ ! ਗੁਪਤ ਧਯਾਨ ਤੇ ਗੁਪਤ ਗਿਆਣ (ਗਯਾਨ ਵਿਚ) ਆਪ ਸਹਾਈ ਹੋਵੋ।

*ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥* (ਅੰਗ ੫੭)

*ਪੰਜਵੀਂ ਅਰਦਾਸ:*– ਇਹ ਕਿ ਹੇ ਸਤਿਗੁਰੂ ਸੱਚੇ ਪਾਤਿਸ਼ਾਹ ਜੀ ! ਚਾਰ ਪਦਾਰਥ ਮੇਰੇ ਹੱਥ ਵਿਚ ਕਰ ਦਿਓ ਜੀ—

*ਅਰਥ ਧਰਮ ਕਾਮ ਮੋਖ ਕਾ ਦਾਤਾ॥*
*ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥* (ਅੰਗ ੮੦੫)

*ਛੇਵੀਂ ਅਰਦਾਸ :*– ਇਹ ਕਰੋ ਹੇ ਗੁਰਦੇਵ ਪਿਤਾ ਜੀ ! ਮਾਇਆ ਦੇ ਛਲ ਮੇਰੇ ਤੇ ਪ੍ਰਕਾਸ਼ ਕਰੀ ਰੱਖੋ, ਭਾਵ ਇਹ ਕਿ ਮਾਇਆ ਦੇ ਛਲ ਤੋਂ ਸੁਚੇਤ ਰਹਾਂ। ਇਸ ਅਰਦਾਸ ਨਾਲ ਪੂਰਨ ਅਕਾਲ ਪੁਰਖ ਜੀ ਪੂਰੀ ਪਾਉਣਗੇ। ਭਾਵ ਇਹ ਕਿ ਗੁਪਤ ਤੋਂ ਗੁਪਤ ਗਿਆਨ ਹੋ ਜਾਣ ਤੇ ਵੀ ਭਾਵੇਂ ਗਿਆਨ ਮੁੜ ਅਗਿਆਨ ਨਹੀਂ ਹੋ ਜਾਂਦਾ। ਪਰ ਕੁਸੰਗ ਅਤੇ ਸਾਵਧਾਨ ਨਾ ਹੋਣ ਕਰਕੇ ਗਿਆਨ ਵਿਚ ਸਿਥਲਤਾ ਹੋ ਜਾਂਦੀ ਹੈ। ਇਹ ਅਰਦਾਸ ਇਸ ਸਿਥਲਤਾ ਤੋਂ ਬਚਣ ਲਈ ਹੈ ਕਿ ਰੱਬ ਹੁਣ ਪੂਰੀ ਪਾਵੇ। ਗਿਆਨ ਦੀ ਸਫਲਤਾ ਹੋਵੇ। ਮਾਇਆ ਕਿਸੇ ਛਲ ਨਾਲ ਗਿਆਨ ਸਿਥਲਤਾ ਨਾ ਕਰ ਦੇਵੇ। ਕਿਉਂਕਿ ਗਿਆਨੀ ਗਿਆਨ ਪਾ ਕੇ ਸਫਲ ਗਿਆਨੀ ਤਾਂ ਹੀ ਹੋ ਸਕਦਾ ਹੈ ਜੇ ਭਗਤੀ ਦੀ ਵਰਤਣ ਤੇ ਸ਼੍ਰੇਸ਼ਟਾਚਾਰ ਦਾ ਕਰਤੱਬ ਰੱਖੇ ਇਸ ਲਈ ਹੁਣ ਉਹ ਅਰਦਾਸਾਂ ਦੱਸਦੇ ਹਨ ਜੋ ਗਿਆਨੀ ਵਿਚ ਭਗਤੀ ਭਾਵ ਕਾਇਮ ਰੱਖਣ ਵਾਲੀਆਂ ਤੇ ਜਗਿਆਸੂ ਨੂੰ ਸਿਰੇ ਚਾੜ੍ਹਨ ਵਾਲੀਆਂ ਹਨ ।

*ਸੱਤਵੀਂ ਅਰਦਾਸ :*– ਪੂਰੀ ਗਿਆਨ ਅਵਸਥਾ ਪਾ ਕੇ ਵੀ ਸਤਿਗੁਰੂ ਦੀ ਸ਼ਰਨ ਪਏ ਰਹਿਣ

ਦੀ ਅਰਦਾਸ ਕਰੇ ਗੁਰੂ ਜੀ ਫੁਰਮਾਉਂਦੇ ਹਨ ਹੇ ਸਿੱਖ ! ਗੁਪਤ ਤੋਂ ਗੁਪਤ ਗਿਆਨ ਹੋ ਕੇ ਵੀ ਸਤਿਗੁਰੂ ਦੀ ਸ਼ਰਨੀ ਆ ਕੇ ਪਉ ਤੇ ਨਿੱਤ ਅਰਦਾਸ ਕਰ ਕਿ ਮੇਰੀ ਪੂਰੀ ਪਾਓ ਭਾਵ ਗਿਆਨ ਸਫਲਤਾ ਬਖਸ਼ੋ। ਜਗਿਆਸੂ ਵੀ ਬੇਨਤੀ ਕਰੇ ਕਿ ਮੈਨੂੰ ਸ਼ਰਨ ਵਿਚ ਲਓ ਤੇ ਪੂਰੀ ਪਾਓ ਭਾਵੇਂ ਬ੍ਰਹਮ ਗਿਆਨ ਵੀ ਹੋ ਜਾਵੇ ਪਰ ਸਿੱਖ ਤਾਂ ਸਿੱਖ ਹੀ ਰਹੇਗਾ ਜਿਵੇਂ ਪੁੱਤਰ ਭਾਵੇਂ ਕਿੰਨਾ ਵੱਡਾ ਹੋ ਜਾਵੇ ਪਰ ਪੁੱਤਰ ਤਾਂ ਪੁੱਤਰ ਹੀ ਰਹਿੰਦਾ ਹੈ ਪਿਤਾ ਨਹੀਂ ਬਣ ਸਕਦਾ।

***ਅੱਠਵੀਂ ਅਰਦਾਸ :-*** ਬ੍ਰਹਮ ਗਿਆਨ ਵਿਚ ਜਾ ਕੇ ਵੀ ਨਾਮ ਦਾ ਅਭਿਆਸ ਨਾ ਛੱਡੇ ਇਸ ਲਈ ਫੁਰਮਾਉਂਦੇ ਹਨ ਅੱਠਵੀਂ ਅਰਦਾਸ ਇਹ ਕਰੇ ਕਿ ਮੈਂ ਸੁਾਸ ਸੁਾਸ ਗੁਰੂ ਜੀ ਦੇ ਨਾਮ ਜੱਪਣ ਰੂਪੀ ਮਾਲਾ ਫੇਰਾਂ। ਇਸੇ ਤਰ੍ਹਾਂ ਹੀ ਸ਼ਰਨ ਵਿਚ ਆਇਆ ਜਗਿਆਸੂ ਹੁਣ ਨਾਮ ਜੱਪਣ ਲਈ ਅਰਦਾਸ ਕਰੇ ਤੇ ਸੁਾਸ ਸੁਾਸ ਨਾਮ ਜਪੇ ਤੇ ਜੇ ਆਲਸ ਪਵੇ ਤਾਂ ਮਾਲਾ ਫੇਰਕੇ ਨਾਮ ਜਪੇ। ਕਈ ਸੱਜਣ ਕਥਾ ਕਰਕੇ ਜਾਂ ਸੁਣਕੇ ਜਾਂ ਬਹੁਤ ਪੁਸਤਕਾਂ ਪੜ੍ਹਕੇ ਬਾਹਰੋਂ ਤਾਂ ਗਿਆਨੀ ਹੋ ਜਾਂਦੇ ਹਨ ਪਰ ਅੰਦਰੋਂ ਗਿਆਨ ਪ੍ਰਗਟ ਨਹੀਂ ਹੁੰਦਾ ਜਿਵੇਂ ਕੋਈ ਵੀ ਵਿਦਵਾਨ ਬੁੱਧੀਮਾਨ ਬਾਹਰੋਂ ਹੀ ਗਿਆਨਵਾਨ ਜਾਪਦਾ ਹੈ ਪਰ—

*"ਅਵਰ ਉਪਦੇਸੈ ਆਪਿ ਨ ਕਰੈ॥* *(ਅੰਗ २੬੯)*

ਨਾਮ ਨਹੀਂ ਜਪਦੇ ਨਾਮ ਜਪਕੇ ਹੀ ਤਾਂ ਮੈਲ ਉਤਰਦੀ ਹੈ—

*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥* *(ਅੰਗ ੪)*

ਇਹ ਪੰਗਤੀ ਦੇ ਅਰਥ ਤਾਂ ਸਾਰੇ ਵਿਦਵਾਨਾਂ ਨੇ ਕੀਤੇ ਹਨ ਪਰ ਮੈਲ ਕਿਸੇ ਇਕ ਅੱਧੇ ਨੇ ਹੀ ਉਤਾਰੀ ਹੋਵੇਗੀ। ਉਲਟਾ ਵਿਦਵਾਨਾਂ ਵਿਚ ਨਿਸ਼ਰਧਕ ਪੁਣਾ ਜਿਆਦਾ ਆ ਜਾਂਦਾ ਜਾਂ ਹੰਕਾਰ ਵਧ ਜਾਂਦਾ ਹੈ ਕਿ ਮੈਂ ਤਾਂ ਸਭ ਕੁਝ ਜਾਣਦਾ ਹਾਂ ਮੈਨੂੰ ਤਾਂ ਸੰਗਤ ਵਿਚ ਬੈਠਣ ਦੀ ਕੀ ਲੋੜ ਹੈ ਜਾਂ ਆਸਾ ਦੀ ਵਾਰ ਜਾਂ ਸ਼ਬਦ ਦੀ ਵਿਚਾਰ ਵਿਚ, ਇਤਿਹਾਸ ਦੀ ਕਥਾ ਸੁਣਨ ਦੀ ਲੋੜ ਨਹੀਂ, ਜੂਠੇ ਬਰਤਨ ਮਾਂਜਣੇ, ਜੋੜੇ ਝਾੜਨੇ, ਝਾੜੂ ਦੇਣਾ ਇਨ੍ਹਾਂ ਸਾਰੇ ਮੁਢਲੇ ਸਿਧਾਂਤਾਂ ਦਾ ਤਿਆਗ ਕਰਕੇ ਤਾਂ ਜੀਵਨ ਉਚਾਈ ਵੱਲ ਨਹੀ ਜਾਂਦਾ। ਉਲਟਾ ਨਦੀ ਦੇ ਕਿਨਾਰੇ ਖੜੇ ਰੁੱਖ ਵਾਂਗ ਜਾਲੇ ਅਤੇ ਘੱਟੇ ਮਿੱਟੀ ਨਾਲ ਭਰ ਜਾਂਦਾ ਹੈ ਬਿਨਾਂ ਬਰਸਾਤ ਤੋਂ ਘੱਟਾ ਮਿੱਟੀ ਜਾਲਾ ਨਹੀਂ ਉਤਰਦਾ। ਨਾਮ ਦੀ ਬਰਖਾ ਤਾਂ ਕੇਵਲ ਸੰਗਤ ਵਿਚ ਹੀ ਹੁੰਦੀ ਹੈ।

***ਨੌਵੀਂ ਅਰਦਾਸ :-*** ਇਹ ਕਰੇ ਕਿ ਹੇ ਨਰਕ ਨਿਵਾਰਣ ਜੋਗ ਸਤਿਗੁਰੂ ਜੀ ! ਮੈਂ ਨਿੱਤ ਸੇਵਾ ਭਾਵ ਰੱਖਕੇ ਆਪ ਜੀ ਦੀ ਸੇਵਾ ਕਰਾਂ ਇਹ ਕਿ ਅੰਤਰੀਵ ਗਿਆਨੀ ਵੀ

ਨਾਮ ਵਿਚ ਵੱਸਦਾ ਹੋਇਆ ਗੁਰੂ ਨਾਨਕ ਦੇਵ ਜੀ ਤੇ ਟੇਕ ਧਾਰੇ ਅਤੇ ਆਪਣੇ ਆਪ ਨੂੰ ਉਹਨਾਂ ਦੇ ਸੇਵਕ ਭਾਵ ਵਿਚ ਰੱਖੇ ਜਿਵੇਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਪਾਰੋ ਜੀ ਜੁਲਕਾ, ਬਾਬਾ ਗੁਰਬਖਸ਼ ਸਿੰਘ ਰਾਮਕੁਇਰ ਜੀ, ਭਾਈ ਬਿਧੀ ਚੰਦ ਜੀ, ਬਾਬਾ ਦੀਪ ਸਿੰਘ ਜੀ ਆਦਿ ਸਾਰੇ ਗੁਰੂ ਪਿਆਰਿਆਂ ਨੇ ਕੀਤਾ ਹੈ।

*ਦਸਵੀਂ ਅਰਦਾਸ :–* ਅਰਦਾਸ ਇਹ ਕਰੇ ਕਿ ਹੇ ਗੁਰੋ ! ਸੰਸਾਰ ਤੋਂ ਆ ਰਹੀ ਈਰਖਾ ਤ੍ਰਿਸ਼ਨਾ ਆਦਿ ਅਗਨੀ ਨਾਲ ਮੈਂ ਦਗਧ ਨਾ ਹੋਵਾਂ ਮੈਂ ਅੰਦਰੋਂ ਆਪ ਨਾਲ ਜੁੜਿਆ ਰਹਾਂ ਤੇ ਵਰਤੋਂ ਮੇਰੀ ਸ਼ਾਂਤੀ ਦੀ ਹੋਵੇ। ਭਾਵ ਸਫਲ ਗਿਆਨਵਾਨ—

*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥* (ਅੰਗ ੨੭੩)

ਦੇ ਮਹਾਂਵਾਕ ਅਨੁਸਾਰ ਜਦ ਜਗਤ ਜਲੰਦੇ ਨੂੰ ਨਾਮ ਦਾਨ ਦੇਵੇਗਾ ਤਾਂ ਸੰਸਾਰ ਵੱਲੋਂ ਕਈ ਅਗਨੀਆਂ ਆਉਣਗੀਆਂ।

ਵਾਚ ਗਿਆਨੀ ਆਦਿਕ ਈਰਖਾ ਦੇ ਚਿੰਗਾੜੇ ਸੁੱਟਣਗੇ, ਸੰਸਾਰ ਦੇ ਪਦਾਰਥ ਤ੍ਰਿਸ਼ਨਾ ਦਾ ਸੇਕ ਲੈ ਕੇ ਆਉਣਗੇ ਤਦ ਅੰਦਰੋਂ ਸਾਂਈਂ ਨਾਲ ਜੁੜੇ ਰਹਿਣਾ ਤੇ ਦ੍ਵੈਖੀਆਂ ਆਦਿਕਾਂ ਨਾਲ ਸ਼ਾਂਤੀ ਨਾਲ ਵਰਤਣਾ ਚਾਹੀਏ, ਇਸ ਦਾਤ ਲਈ ਗੁਰਾਂ ਅਗੇ ਖਲੋ ਕੇ ਅਰਦਾਸ ਬੇਨਤੀ ਕਰੇ।

*ਗਿਆਰਵੀਂ ਅਰਦਾਸ :–* ਹੇ ਸਿੱਖਾ ! ਕਦੇ ਭਰਮ ਨਾ ਕਰੀਏ ਪਰ ਜੇ ਕਦੇ ਮੱਤ ਭਰਮ ਵਿਚ ਆ ਜਾਵੇ ਤਾਂ ਅਰਦਾਸ ਕਰੀਏ ਕਿ ਹੇ ਗੁਰੋ ! ਮੇਰੀ ਬੁੱਧੀ ਨੂੰ ਆਪਣੀ ਟੇਕ ਤੇ ਰਖੋ। ਵੱਡਿਆਂ ਵੱਡਿਆਂ ਨੂੰ ਭਰਮ ਪੈ ਜਾਂਦਾ ਹੈ, ਭਰਮ ਤਾਂ ਪੈ ਜਾਂਦਾ ਹੈ ਕਿ ਜਦੋਂ ਹੰਕਾਰ ਆ ਜਾਂਦਾ ਹੈ। ਉਸਦੀ ਸਜ਼ਾ ਵਜੋਂ ਭਰਮ ਵਿਚ ਆਪ ਹੀ ਪਾ ਦਿੰਦੇ ਹਨ ਆਪ ਹੀ ਨਿੰਮ੍ਰਤਾ ਨਾਲ ਅਰਦਾਸ ਕਰਨ ਵਾਲੇ ਨੂੰ ਭਰਮ ਵਿਚੋਂ ਕੱਢ ਦਿੰਦੇ ਹਨ ਜਿਵੇਂ ਭਾਈ ਗੁਰਦਾਸ ਜੀ ਨੂੰ ਤੇ ਭਾਈ ਜੋਗਾ ਸਿੰਘ ਜੀ ਨੂੰ ਭਰਮ ਪਾ ਵੀ ਦਿੱਤਾ ਤੇ ਕੱਢ ਵੀ ਲਿਆ।

*ਬਾਰ੍ਹਵੀਂ ਅਰਦਾਸ :–* ਅਰਦਾਸ ਕਰੇ ਕਿ ਹੇ ਸਤਿਗੁਰੂ ਜੀ ! ਜਿਵੇਂ ਹੋਰ ਲੋਕਾਂ ਦਾ ਭਰੋਸਾ ਆਪਣੇ ਕਰਤੱਬਾਂ ਉੱਤੇ ਹੈ ਤਿਵੇਂ ਹੀ ਹੇ ਸਤਿਗੁਰੂ ! ਮੇਰੀ ਟੇਕ ਆਪਣੀ ਕਰਣੀ ਕਰਤੂਤ ਤੇ ਨਹੀਂ, ਮੇਰੇ ਤਾਂ ਕੇਵਲ ਸਤਿਗੁਰੂ ਜੀ ਆਪ ਰੱਖਿਅਕ ਹੋ ਮੇਰੀ ਰੱਖਿਆ ਕਰੋ ਇਸ ਤਰ੍ਹਾਂ ਰੱਖਿਆ ਕਰੋ ਜਿਵੇਂ ਕਿ ਰਾਈ ਅਚਾਰ ਦੀ ਰੱਖਿਆ ਹਿਤ ਨਾਲ ਕਰਦੀ ਹੈ।

*ਤੇਰ੍ਹਵੀਂ ਅਰਦਾਸ :–* ਕਰੇ ਕਿ ਬੱਚਿਆਂ ਵਾਂਗ ਗੁਰੂ ਸਮੀਪ ਰਹਿੰਦਿਆਂ ਮੇਰੀ ਉਮਰ ਬਤੀਤ

ਹੋਵੇ ਭਾਵ ਇਹ ਕਿ—

*ਪਾਇਓ ਬਾਲ ਬੁਧਿ ਸੁਖੁ ਰੇ॥* (ਅੰਗ ੨੧੪)

*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥* (ਅੰਗ ੨੬੮)

***ਚੌਧਵੀਂ ਅਰਦਾਸ*** :- ਅਰਦਾਸ ਕਿ ਹੇ ਗੁਰੋ! ਮੇਰਾ ਨਿਰਬਾਹ ਤੋਰੋ ਭਾਵ ਇਹ ਕਿ ਕਿਸੇ ਦਾ ਮੁਥਾਜ ਨਾ ਹੋਵਾਂ

*ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥* (ਅੰਗ ੧੦੯੬)

*ਜੋ ਬਰ ਚਹੋਂ ਸੁ ਤੁਮ ਤੇ ਪਾਊਂ॥* (ਪਾ: ੧੦ਵੀਂ)

***ਪੰਦਰਵੀਂ ਅਰਦਾਸ*** :- ਹੇ ਗੁਰੂ ਜੀ! ਆਪ ਜੀ ਦੇ ਬਚਨ ਮੰਨਣ ਵਿਚ ਹੀ ਮੇਰਾ ਪ੍ਰੇਮ ਹੋਵੇ।

*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥* (ਅੰਗ ੬੬੭)

*ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ॥* (ਅੰਗ ੨੩੯)

*ਤੁਮ ਤੇ ਹੋਇ ਸੁ ਆਗਿਆਕਾਰੀ॥* (ਅੰਗ ੨੬੮)

***ਸੋਲ੍ਹਵੀਂ ਅਰਦਾਸ*** :- ਬੇਨਤੀ ਹੈ ਕਿ ਆਪ ਦੇ ਦੱਸੇ ਰਾਹ ਅਰਥਾਤ ਸਿੱਖੀ ਮਾਰਗ ਵਿਚ ਮੈਂ ਨਿੰਮ੍ਰੀ ਭੂਤ ਹੋਵਾਂ ਨਿਮ੍ਰਤਾ ਵਾਲਾ ਜੀਵਨ ਬਿਤੀਤ ਕਰਾਂ।

ਇਹ ਵਰਤੋਂ ਦੀ ਗਰੀਬੀ ਹੈ ਦਿਲ ਦੀ ਗਰੀਬੀ ਅੱਗੇ ੨੦ਵੀਂ ਅਰਦਾਸ ਵਿਚ ਦੱਸਣਗੇ।

***ਸਤਾਰ੍ਹਵੀਂ ਅਰਦਾਸ*** :- ਹੇ ਸਤਿਗੁਰੂ ਜੀ! ਆਪ ਜੀ ਹੀ ਮੈਨੂੰ ਦੀਨ ਦੁਨੀ ਵਿਚ ਮਾਣ ਆਦਰ ਬਖਸ਼ੋ।

*ਐਥੈ ਓਥੈ ਰਖਵਾਲਾ॥ ਪ੍ਰਭ ਸਤਿਗੁਰ ਦੀਨ ਦਇਆਲਾ॥* (ਅੰਗ ੬੨੮)

*ਆਗੈ ਸੁਖੁ ਮੇਰੇ ਮੀਤਾ॥ ਪਾਛੇ ਆਨਦੁ ਪ੍ਰਭਿ ਕੀਤਾ॥* (ਅੰਗ ੬੨੯)

***ਅਠਾਰਵੀਂ ਅਰਦਾਸ*** :- ਬੇਨਤੀ ਹੇ ਸਚੇ ਪਾਤਿਸਾਹ ਜੀ! ਮੇਰੀ ਕੁਲ ਵਿਚ ਮੇਰੀ ਇਜ਼ਤ ਬਣੀ ਰਹੇ ਅਤੇ ਮੇਰੀ ਕੁਲ ਦੀ ਇਜ਼ਤ ਦੁਨੀਆਂ ਵਿਚ ਅਤੇ ਪ੍ਰਲੋਕ ਵਿਚ ਬਣੀ ਰਹੇ।

*ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ॥* (ਅੰਗ ੬੪੮)

***ਉਨੀਵੀਂ ਅਰਦਾਸ*** :- ਅਰਦਾਸ।

*ਸੇ ਸੰਜੋਗ ਕਰਹੁ ਮੇਰੇ ਪਿਆਰੇ॥ ਜਿਤੁ ਰਸਨਾ ਹਰਿ ਨਾਮੁ ਉਚਾਰੇ॥* (ਅੰਗ ੭੪੩)

*ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ॥* (ਅੰਗ ੬੧੧)

ਹੇ ਸਤਿਗੁਰੂ ਜੀ! ਮੇਰੇ ਸਬੰਧੀ ਗੁਰਮੁਖ ਪਿਆਰੇ ਹੋਵਣ ਕ੍ਰਿਪਾ ਕਰਕੇ ਗੁਰਸਿਖਾਂ ਨਾਲ ਸਾਡਾ ਸੰਜੋਗ ਬਣਾਉਣਾ।

**ਵੀਹਵੀਂ ਅਰਦਾਸ :**–ਹੇ ਸਤਿਗੁਰੂ ਜੀ! ਮੇਰੀ ਬ੍ਰਿਤੀ ਨਿੰਵ ਜਾਵੇ ਭਾਵ ਦਿਲ ਵਿਚ ਗਰੀਬੀ ਵੱਸੇ।

*ਗੁਰਮਤਿ ਰਿਦੈ ਗਰੀਬੀ ਆਵੈ॥* *(ਭਾਈ ਗੁਰਦਾਸ ਜੀ)*

**ਇੱਕੀਵੀਂ ਅਰਦਾਸ :**–ਕਿ ਮੇਰੀ ਸੁਧ ਘਰ ਵਿਚ ਇਸਥਿਤੀ ਹੋਵੇ ਭਾਵ ਅੰਤਹਕਰਣ ਮਲ ਤੇ ਵਿਖਸ਼ੇਪ ਤੋਂ ਰਹਿਤ ਹੋ ਜਾਵੇ ਤਿੰਨ ਪ੍ਰਕਾਰ ਦੀ ਮੈਲ ਮਨ ਨੂੰ ਲੱਗਦੀ ਹੈ ਮਲ=ਕਾਮ ਕ੍ਰੋਧ ਆਦਿਕ ਦੀ, ਵਿਖਸ਼ੇਪ=ਨਾਨ੍ਹਾ ਪੁਣਾ=ਦੋਸਤ ਦੁਸ਼ਮਣ ਮੇਰਾ ਤੇਰਾ ਛੋਟਾ ਵੱਡਾ ਆਦਿਕ, ਅਵੱਰਨ=ਜਿਵੇਂ ਕਮਰੇ ਵਿਚ ਜਗਦੀ ਮੋਮਬੱਤੀ ਤੇ ਬਾਲਟੀ ਮੂਧੀ ਮਾਰ ਕੇ ਢੱਕ ਦੇਈਏ ਤਾਂ ਮੋਮਬੱਤੀ ਦੇ ਜਗਦਿਆਂ ਵੀ ਹਨੇਰਾ ਰਹਿੰਦਾ ਹੈ। ਅਵੱਰਨ ਤੋਂ ਭਾਵ ਪੜਦਾ ਪੈ ਜਾਣਾ—

*ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥* *(ਅੰਗ ੩੮੫)*

**ਬਾਈਵੀਂ ਅਰਦਾਸ :**–ਹੇ ਗੁਰੋ! ਇਸ ਲੋਕ ਵਿਚ ਵਾਹਿਗੁਰੂ ਦੀ ਸੁੰਦਰਤਾ ਹੀ ਚੰਗੀ ਲੱਗੇ ਭਾਵ ਇਹ ਕਿ ਇਲਾਹੀ ਸੁੰਦਰਤਾ ਹੀ ਚੰਗੀ ਲੱਗੇ। ਅਤੇ ਇਸ ਵਿਚ ਬੀਰ ਰਸ ਦੀ ਝਲਕ ਵੀ ਹੈ ਕਿ ਮੇਰੀ ਬ੍ਰਿਤੀ ਜੰਗ ਜੁੱਧ ਵਿਚ ਖੂਬ ਕਲਕੇ ਤੋਂ ਭਾਵ ਗਰਮ ਹੋਵੇ ਬੀਰ ਰਸੀ ਹੋਵੇ ਵਿਕਾਰ ਰਹਿਤ ਹੋ ਕੇ ਮੇਰਾ ਸਰੀਰ ਚਮਕੇ।

**ਤੇਈਵੀਂ ਅਰਦਾਸ :**– ਤੀਰ ਤਰਕਸ਼ ਪਹਿਨਣ ਵੇਲੇ ਕਰੋ ਕਿ ਹੇ ਸਤਿਗੁਰੂ ਜੀ! ਮੈਂ ਤਰਕਸ਼ ਪਹਿਰਿਆ ਹੈ। ਇਹ ਗੁਰੂ ਕਾ ਸਮਝ ਕੇ ਪਰ ਸੁਆਰਥ ਵਿਚ ਵਰਤਾਂ। ਤੀਰ ਕਮਾਨ ਤੀਰਾਂ ਦਾ ਭਰਿਆ ਭੱਥਾ ਪਹਿਨਣ ਵੇਲੇ ਦੀ ਅਰਦਾਸ ਹੈ।

**ਚੌਵਵੀਂ ਅਰਦਾਸ :**– ਜਦੋਂ ਕਟਾਰ ਆਦਿਕ ਸ਼ਸਤ੍ਰ ਪਹਿਨੇ ਤਾਂ ਬੇਨਤੀ ਕਰੇ ਕਿ ਆਪ ਦੀ ਆਗਿਆ ਅਨੁਸਾਰ ਗਊ ਗਰੀਬ ਦੀ ਰੱਖਿਆ ਲਈ ਵਰਤਾਂ, ਜ਼ਾਲਮ ਦਾ ਨਾਸ ਕਰਨ ਲਈ ਵਰਤਾਂ, ਮੇਰੇ ਤੋਂ ਕਦੇ ਵੀ ਮਾੜਾ ਕਰਮ ਨਾ ਹੋਵੇ।

**ਪੱਚਵੀਂ ਅਰਦਾਸ :**– ਕਿ ਸਤਿਗੁਰੂ ਜੀ ਦੇ ਪਾਸ ਪੱਤ ਇਜ਼ਤ ਨਾਲ ਕਾਇਮ ਰਹਾਂ, ਭਾਵ ਕਿ ਗੁਰਾਂ ਦੇ ਪਾਸ ਰਹਿੰਦਿਆਂ ਵਿਕਾਰਾਂ ਤੋਂ ਰਹਿਤ ਸੇਵਾ ਭਾਵ ਵਿਚ ਜੀਵਨ ਬਤੀਤ ਹੋਵੇ ਗੁਰਾਂ ਦੇ ਭੈ ਵਿਚ ਪਾਸ ਰਹਿਕੇ ਸੇਵਾ ਕਰਾਂ। ਇਹ ਨਹੀਂ ਕੋਲ ਰਹਿੰਦਿਆਂ ਭੈ ਭਾਵਨਾ ਖਤਮ ਹੀ ਹੋ ਜਾਵੇ। ਆਪਣਾ ਜੀਵਨ ਡੱਡੂ ਦੇ ਜਾਲੇ ਖਾਣ ਵਾਂਗ ਨਾ ਹੋ ਜਾਵੇ, ਡੱਡੂ ਕੰਵਲ ਦੇ ਫੁਲ ਪਾਸ ਰਹਿ ਕੇ ਵੀ ਜਾਲਾ ਖਾਂਦਾ ਹੈ ਭੌਰਾ ਬਾਹਰੋਂ ਆ ਕੇ ਖੁਸ਼ਬੂ ਲੈ ਜਾਂਦਾ ਹੈ।

**ਛਬੀਵੀਂ ਅਰਦਾਸ :**– ਇਹ ਅਰਦਾਸ ਅੰਤਿਮ ਸਮੇਂ ਦੀ ਹੈ ਕਿ ਹੇ ਸਚੇ ਪਾਤਿਸ਼ਾਹ! ਮੈਨੂੰ ਆਪਣੇ ਸਮੀਪ ਹੋਣ ਦੀ ਵਡਿਆਈ ਬਖਸ਼ੋ, ਭਾਵ ਸਰੀਰ ਤਿਆਗ ਉਪਰੰਤ ਆਪ ਜੀ ਦੇ ਚਰਨਾਂ ਵਿਚ ਨਿਵਾਸ ਹੋਵੇ। ਪਿੱਛੇ ਆਈਆਂ ੨੫

ਅਤੇ ਇਥੋ ਆਈਆਂ ੨੬ ਜੋੜ ਕੇ ੧੦੧ ਅਰਦਾਸ ਜੋ ਸਿੱਖ ਕਰੇਗਾ ਉਸ ਦੇ ਸੌ ਬਰਸਾਂ ਦੇ ਦੂਸ਼ਣ ਸਤਿਗੁਰੂ ਦੂਰ ਕਰਨਗੇ ਤੇ ਉਹ ਸਿੱਖ ਗੁਰੂ ਦੇ ਚਰਨਾਂ ਦੀ ਪ੍ਰਾਪਤੀ ਰੂਪ ਮੁਕਤ ਪਾਵੇਗਾ, ਭਾਵ ਸਮੀਪ ਮੁਕਤੀ ਪ੍ਰਾਪਤ ਕਰੇਗਾ। ਉਹ ਅਰਦਾਸੀਆ ਯੋਗ ਹੈ ਸਤਿਕਾਰ ਯੋਗ ਹੈ ਜੋ ਸਿੱਖ ੧੦੧ ਅਰਦਾਸ ਕਰਾਉਂਦਾ ਜਾਂ ਕਰਦਾ ਹੈ ਸੋ ਸੁੱਖੀ ਰਹਿੰਦਾ ਹੈ। ਅਤੇ ਇਹ ਜ਼ਰੂਰੀ ਹੈ ਕਿ ਦਸਵੰਧ ਜ਼ਰੂਰ ਕੱਢੇ, ਸਿੱਖੀ ਦੀ ਰਹਿਤ ਵਿਚ ਪ੍ਰਪੱਕ ਰਹੇ। ਨਾਮ ਦਾਨ ਇਸ਼ਨਾਨ ਵਿਚ ਵਰਤਿਆਂ ਉਮਰ ਬਤੀਤ ਕਰੇ।

ਪਰ ਨਾਰੀ, ਪਰਧਨ, ਪਰਨਿੰਦਾ, ਛੱਡ ਕੇ ਗੁਰ ਚਰਨ ਸ਼ਰਨ ਵਿਚ ਨਿਸਚਾ ਰੱਖੇ। ਸਤਿਗੁਰੂ ਜੀ ਦੀ ਬਾਣੀ ਪੜ੍ਹੇ ਅਤੇ ਜਨਮ ਮਰਨ ਉਸਦਾ ਕੱਟਿਆ ਜਾਵੇਗਾ ਜੋ ਸਿੱਖ ਕਹਾਉਂਦਾ ਹੈ ਉਹ ਭਦਨ=ਸਿਰ ਨਾ ਮੁਨਾਵੇ ਕੇਸਾਂ ਦਾੜ੍ਹੀ ਦੀ ਬਿਅਦਬੀ ਨਾ ਕਰੇ। ਸਬੰਧੀ ਰਿਸ਼ਤੇਦਾਰ ਦੇ ਮਰਨ ਤੇ ਰੋਵੇ ਨਾ। ਆਪਣੇ ਆਪ ਨੂੰ ਬੁਰੇ ਕਰਮ ਤੋਂ ਬਚਾ ਕੇ ਰੱਖੇ। ਆਪਣੇ ਸਾਰੇ ਪਰਿਵਾਰ ਨੂੰ ਸ਼ੁਭ ਸਿੱਖੀ ਦੇ ਮਾਰਗ ਪਾਵੇ। ਨੀਚ ਚੰਡਾਲ ਨੂੰ ਕਰਜਾ ਦੇਣਾ ਯੋਗ ਨਹੀਂ। ਵੇਸਵਾ ਨਾਲ ਨਾਰੀ ਭਾਵ ਕਰਨਾ ਚੰਗਾ ਨਹੀਂ, ਨਾ ਹੀ ਵੇਸਵਾ ਤੋਂ ਕਰਜਾ ਲੈਣਾ ਯੋਗ ਹੈ।

ਯਥਾ ਗੁਰਵਾਕ ਹੈ—

*ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ॥*
*ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥* (ਅੰਗ ੭੯੦)

ਕਿਸੇ ਨਾਲ ਝਗੜਾ ਨਾ ਕਰੋ। ਆਪਣੀ ਰਹਿਤ ਮਰਿਆਦਾ ਦਾ ਤਿਆਗ ਨਾ ਕਰੋ, ਖੋਟੇ ਪੁਰਸ਼ ਨਾਲ ਪ੍ਰੀਤੀ ਨਾ ਕਰੋ, ਕਾਮ ਕ੍ਰੋਧ ਆਦਿਕਾਂ ਨੂੰ ਮਨ ਵਿਚੋਂ ਦੂਰ ਕਰੋ, ਚੋਰਸਤੇ ਵਿਚ ਨਾ ਬੈਠੋ, ਟੁੱਟਿਆ ਭਾਂਡਾ, ਟੁੱਟੀ ਮੰਜੀ ਆਦਿਕ ਨਾ ਵਰਤੇ। ਨਾ ਸ਼ੁਕਰੀ ਨਾਲ ਹਉਕੇ ਲੈਣੇ ਅਤੇ ਗੁਰਦੁਆਰੇ ਜਾਂਦਿਆਂ ਘਰ ਵੜਦਿਆਂ ਤੇ ਸੋਣ ਵੇਲੇ ਅੱਧੇ ਪੈਰ ਧੋਣੇ ਠੀਕ ਨਹੀਂ, ਸਾਰੇ ਪੈਰ ਧੋਵੋ। ਦੰਦਾਂ ਨਾਲ ਨਹੁੰ ਕੱਟਣੇ ਠੀਕ ਨਹੀਂ। ਖਾਣ ਵੇਲੇ ਹੱਸਣਾ ਜਾਂ ਫਜ਼ੂਲ ਗੰਦੀਆਂ ਗੱਲਾਂ ਨਾ ਕਰੋ। ਪੇਟ ਤੇ ਹਥ ਮਾਰਕੇ ਵਜਾਉਣਾ ਠੀਕ ਨਹੀਂ। ਜੋ ਇਨ੍ਹਾਂ ਗੱਲਾਂ ਨੂੰ ਕਰਦਾ ਹੈ ਉਸਦਾ ਧਨ ਨਾਸ ਹੋ ਜਾਵੇਗਾ, ਕੰਗਾਲ ਹੋ ਜਾਵੇਗਾ। ਰਸਤੇ ਵਿਚ ਨਾ ਸੌਂਵੇਂ ਨਾ ਖਾਵੇ। ਗਾਂ ਅਤੇ ਬ੍ਰਾਹਮਣ ਦੇ ਪੈਰ ਨਾ ਛੁਵੇ।

ਜੋ ਅੰਨ ਖਾ ਲਿਆ ਹੋਵੇ ਉਸ ਦੀ ਨਿੰਦਾ ਨਾ ਕਰੇ। ਇਕਾਂਤ ਬੈਠਕੇ ਪ੍ਰਮੇਸ਼ਰ ਦਾ ਧਿਆਨ ਕਰੇ। ਮਨ ਅੰਦਰ ਬਹੁਤੀਆਂ ਚਿੰਤਾਵਾਂ ਨਾ ਕਰੇ।

ਬਦਚਲਨ ਆਦਮੀ, ਪਰਾਈ ਇਸਤ੍ਰੀ ਬੁਰੇ ਹਨ। ਰਾਜੇ ਦੀ ਸੂਹੀਏ ਦੀ ਮਿੱਤ੍ਰਤਾ ਛੁਰੀ ਵੱਤ ਹੈ। ਸਾਰੀ ਰਾਤ ਜਾਗਦਾ ਵੀ ਨਾ ਰਹੇ। ਬਹੁਤੀ ਵਾਰ ਮੈਥੁਨ ਕਰਨਾ ਵੀ ਚੰਗਾ ਨਹੀਂ ਹੈ। ਆਲਸੀ ਦੂਤ ਤੇ ਅਨ ਅਭਿਆਸੀ ਸਿੱਖ ਦੀ ਸੰਗਤ ਨਾ ਕਰੇ। ਮਾਸ ਆਦਿਕ ਦਾ ਸੇਵਨ

ਤਿਆਗਣਾ ਕਰੇ।

ਪਰ ਇਸਤ੍ਰੀ ਗਮਨ ਛੱਡਕੇ ਆਪਣੀਆਂ ਵਾਸ਼ਨਾਵਾਂ ਅਤੇ ਇੰਦ੍ਰੀਆਂ ਤੇ ਕਾਬੂ ਪਾਵੇ। ਪਖੰਡ, ਨਾਸਤਿਕਤਾ ਤੇ ਈਰਖਾ ਛੱਡੇ। ਦੂਜੇ ਤੇ ਦੋਸ਼ ਅਰੋਪਣੇ ਨਿੰਦਾ ਕਰਨੀ ਚਿੰਤਾ ਕਰਨੀ ਇਨ੍ਹਾਂ ਦਾ ਤਿਆਗ ਕਰੇ। ਸੰਸਾਰ ਅੰਦਰ ਵਾਸਾ ਪੰਛੀਆਂ ਸਮਾਨ ਜਾਣੇ—

*ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥*

*ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥* (ਅੰਗ ੧੦੧੯)

(ਭਾਵ ਸੰਸਾਰ ਦਰੱਖਤ ਤੇ ਸਭ ਜੀਵਾਂ ਰੂਪੀ ਪੰਛੀ ਇਕੱਠੇ ਵਾਸਾ ਕਰਦੇ ਹਨ। ਇਕ ਗਰਮ ਸੁਭਾਵ ਦੇ ਹਨ, ਇਕ ਠੰਢੇ ਸੁਭਾਵ ਦੇ ਹਨ, ਉਮਰਾ ਰੂਪੀ ਰਾਤ ਹੈ ਜਦੋਂ ਪਰਾਲਬਧ ਮੁੱਕਣ ਰੂਪੀ ਦਿਨ ਚੜ੍ਹਦਾ ਹੈ ਤਾਂ ਉਮਰ ਪੂਰੀ ਹੋ ਜਾਂਦੀ ਹੈ ਤਾਂ ਸਭ ਜੀਵਾਂ ਰੂਪੀ ਪੰਛੀ ਆਪੋ ਆਪਣੀ ਵਾਰੀ ਅਨੁਸਾਰ ਚਲੇ ਜਾਂਦੇ ਹਨ।) ਰਾਤ ਦਿਨ ਆਪਣੇ ਨਿਜ ਸਰੂਪ ਦੀ ਵਿਚਾਰ ਕਰੇ। ਹਿਰਦੇ ਵਿਚ ਵਿਰਾਗ ਰੱਖਕੇ ਜਗਤ ਨੂੰ ਝੂਠਾ ਜਾਣੇ। ਦੇਹੀ ਪ੍ਰਾਣ ਤਿੰਨਾਂ ਗੁਣਾਂ (ਰਜੋ ਤਮੋ ਸਤੋ) ਤੋਂ ਆਤਮਾ ਨਿਆਰਾ ਜਾਣੇ। ਧਾਰਮਿਕ ਗ੍ਰੰਥ ਪੜ੍ਹਕੇ ਹੰਕਾਰ ਦੂਰ ਕਰੇ ਨਾ ਕਿ ਹੰਕਾਰ ਵਧਾਵੇ। ਕਿਸੇ ਚੀਜ਼ ਨਾਲ ਬਹੁਤਾ ਮੋਹ ਨਾ ਪਾਵੇ। ਧੀਰਜ ਨਾਲ ਹੌਲੀ ਹੌਲੀ ਜਗਤ ਦੇ ਜੰਜਾਲਾਂ ਜੁੰਮੇਵਾਰੀਆਂ ਤੋਂ ਮੁਕਤ ਹੋਵੇ ਇਨ੍ਹਾਂ ਨੂੰ ਘਟਾਉਣਾ ਕਰੇ। ਜੇ ਖੋਟੀ ਬੁੱਧੀ ਵਾਲਾ ਦਿਖੇ ਉਸਨੂੰ ਸੁਮੱਤੀ ਦਾ ਬੋਧਕ ਹੋਵੇ, ਭਾਵ ਸੁਮੱਤ ਦੇਵੇ। ਸੁਆਸ ਸੁਆਸ ਨਾਮ ਜਪੇ, ਬਹੁਤ ਵੇਰ ਭੋਜਨ ਨਾ ਖਾਵੇ, ਆਪਣੀ ਮਾਣ ਵਡਿਆਈ ਆਪ ਹੀ ਨਾ ਕਰਦੇ ਫਿਰੋ ਜੇ ਕੋਈ ਮਾਣ ਵਡਿਆਈ ਕਰੇ ਤਾਂ ਫੁਲ ਫੁਲ ਕੇ ਨਾ ਬੈਠੇ ਉਲਟਾ ਨਿੰਮ੍ਰਤਾ ਧਾਰੇ ਕਿ ਸਭ ਗੁਰਾਂ ਦੀ ਮਿਹਰ ਹੈ ਮੈਂ ਤਾਂ ਨਿਮਾਣਾ ਜਿਹਾ ਸੇਵਕ ਹਾਂ। ਖੋਟਾ ਹੱਠ, ਖੋਟੇ ਭੋਜਨ ਅਤੇ ਆਪਣੀ ਇਸਤ੍ਰੀ ਦੀ ਸੋਭਾ ਨਾ ਕਰੇ। ਮੂਰਖ ਦੀ, ਪਹਿਲਵਾਨਾਂ ਦੀ, ਨਟ ਦੀ ਸੁਹਬਤ ਛੱਡੇ। ਆਪਣੇ ਪੁਤਰ ਨੂੰ ਗੁਰਮੁਖਿ ਸਾਧੂ ਜਨਾਂ ਦੀ ਸੰਗਤ ਵਿਚ ਧਾਰਮਿਕ ਵਿੱਦਿਆ ਸੰਧਿਆ ਆਦਿਕ ਜ਼ਰੂਰ ਕਰਾਵੇ। ਪੂਜਾ ਵਾਲੇ ਅਸਥਾਨ ਵਿਚ ਜਿਆਦਾ ਦੇਰ ਨਾ ਟਹੇ ਸ਼ਰਧਾ ਲੈ ਕੇ ਜਾਵੇ, ਸ਼ਰਧਾ ਨਾਲ ਹੀ ਮੁੜ ਆਵੇ ਜਿਆਦਾ ਦੇਰ ਰਹਿਣ ਨਾਲ ਕਈ ਤਰ੍ਹਾਂ ਦੇ ਬੰਦੇ ਮਿਲ ਜਾਂਦੇ ਹਨ ਜੋ ਸ਼ਰਧਾ ਘਟਾ ਦਿੰਦੇ ਹਨ। ਸਿੱਖ ਸੰਗਤ ਨਾਲ ਜਾਵੇ, ਨਾਲ ਹੀ ਮੁੜ ਆਵੇ ਪ੍ਰਬੰਧਕਾਂ ਆਦਿ ਵਿਚ ਜਿਆਦਾ ਨਾ ਬੈਠੇ ਕਿਉਂਕਿ ਉਨ੍ਹਾਂ ਦੇ ਵਿਚਾਰ ਕਈ ਤਰ੍ਹਾਂ ਦੇ ਹੋ ਸਕਦੇ ਹਨ ਭਾਵ ਸ਼ਬਦ ਕੀਰਤਨ, ਸ਼ਬਦ ਗੁਰਬਾਣੀ ਪਾਠ, ਸ਼ਬਦ ਦੀ ਕਥਾ ਸ੍ਰਵਣ ਕਰਕੇ ਸੇਵਾ ਹੀ ਕਰੇ। ਗੁਰੂ ਘਰ ਬੈਠ ਕੇ ਜ਼ਿਆਦਾ ਗੱਲਾਂ ਗੱਪਾਂ ਮਾਰਨੀਆਂ ਵੀ ਸ਼ਰਧਾ ਨੂੰ ਘੱਟ ਕਰਦੀਆਂ ਹਨ। ਆਪਣੀ ਭਜਨ ਬੰਦਗੀ ਦਾ ਭੇਦ ਕਿਸੇ ਨੂੰ ਜਿਆਦਾ ਨਾ ਦੱਸੇ। ਸਾਰਿਆਂ ਨੂੰ ਇਕ ਦ੍ਰਿਸ਼ਟੀ ਨਾਲ ਹੀ ਦੇਖੇ। ਨਿਆਂ ਕਰਨ ਵੇਲੇ ਕਿਸੇ ਦਾ ਪੱਖ ਨਾ ਕਰੇ। ਖਾਣ ਪੀਣ ਪਹਿਰਨ ਆਦਿ ਭੋਗਾਂ ਦੀ ਜਿਆਦਾ ਉਸਤਤ ਨਾ ਕਰੀ ਜਾਵੇ। ਭੋਜਨ ਆਦਿ ਕਰਦਿਆਂ ਬਿਰਤੀ ਇਕਾਗਰ ਰੱਖੇ। ਆਹਾਰ ਸੁਧਾ ਤੇ ਵਿਵਹਾਰ ਵੀ ਸੁਧਾ ਹੀ ਰੱਖੇ। ਜੋ ਸਿੱਖ ਕਰੇਗਾ ਉਸਦਾ ਘਰ ਧਨ ਨਾਲ ਭਰਿਆ ਰਹੇਗਾ।

ਚਾਰੇ ਪਦਾਰਥ ਮਿਲਣਗੇ—

*ਸਲੋਕੁ॥ ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ॥*
*ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ॥ ੧॥ (ਅੰਗ ੯੨੭)*

ਸਾਰੇ ਮਨੋਰਥ ਪੂਰੇ ਹੋਣਗੇ ਸਿੱਖੀ ਮਿਲੇਗੀ।

## ਈਸ਼ਰ ਦੇ ਛੇ ਗੁਣ ਅਤੇ ਜੀਵ ਦੇ ਛੇ ਵਿਕਾਰ

ਈਸ਼ਰ ਦੀ ਸਰਬੱਗਤਾ ਦੇ ਛੇ ਗੁਣ ਇਸ ਪ੍ਰਕਾਰ ਹਨ:—

ਦੋਹਰਾ— *'ਧਰਮ ਸੁਜਸ ਵੈਰਾਗ ਪੁਨ, ਐਸ੍ਵਰਜ ਸ਼੍ਰੀ ਬਿਗਿਆਨ।*

*ਯਹ ਖਟ ਭਗਾਂ ਸੰਪੰਨ ਜੋ ਤਾਹਿ ਕਹਤ ਭਗਵਾਨ।*

ਇਹ ਈਸ਼ਰ ਵਿੱਚ ਮਾਇਆ ਦੇ ਸਬਲਪੁਣੇ ਕਰਕੇ ਖਟ (ਛੇ) ਗੁਣ ਹਨ। (੧) ਜੀਵਾਂ ਦੀ ਉਤਪਤੀ ਕਰਨੀ (੨) ਪਾਲਣਾ ਕਰਨੀ (੩) ਲੈਤਾ ਕਰਨੀ (੪) ਅੰਤਰਜਾਮਤਾ (੫) ਕਰਮਾਂ ਅਨੁਸਾਰ ਫਲ ਦੇਣਾ (੬) ਜੂਨਾਂ ਵਿੱਚ ਤਬਦੀਲੀ ਕਰਨੀ। ਇਹ ਗੁਣ ਮਾਇਆ ਸਬਲ ਈਸ਼ਰ ਵਿੱਚ ਮਾਇਆ ਉਪਾਧੀ ਕਰਕੇ ਹਨ। ਇਹਨਾਂ ਛੇਆਂ ਨੂੰ ਛੱਡ ਕੇ ਉਸਦੀ ਸੱਤ, ਚੇਤਨ, ਅਨੰਦ ਰੂਪ ਜਿਹੜੀ ਵਡਿਆਈ ਹੈ, ਉਸਦੀ ਵੀਚਾਰ ਕਰਨੀ ਹੈ। ਜੀਵ ਵਿਚ ਅਵਿਦਿਆ ਕਰਕੇ ਹੀ ਖਟ (ਛੇ) ਵਿਕਾਰ ਹਨ:—

| | | |
|---|---|---|
| ੧. ਜੰਮਣਾ | ੨. ਮਰਨਾ | ਇਹ ਦੇਹ ਦਾ ਸੁਭਾਅ ਹੈ। |
| ੩. ਹਰਖ | ੪. ਸੋਗ | ਇਹ ਮਨ ਦਾ ਸੁਭਾਅ ਹੈ। |
| ੫. ਭੁੱਖ | ੬. ਤ੍ਰੇਹ | ਇਹ ਪ੍ਰਾਣਾਂ ਦਾ ਧਰਮ ਹੈ। |

ਇਹ ਛੇ ਵਿਕਾਰਾਂ ਦਾ ਤਿਆਗ ਕਰਕੇ ਸਤ ਚੇਤਨ, ਅਨੰਦ ਸਰੂਪ ਪਰਮਾਤਮਾ ਦੀ ਵਿਚਾਰ ਕਰਨੀ ਹੈ। ਇਉਂ ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਦੀ ਏਕਤਾ ਕਰਨੀ ਹੈ, ਇਹ ਵਡਿਆਈਆਂ ਦੀ ਵੀਚਾਰ ਕਰਨੀ ਹੈ। ਈਸ਼ਰ ਦੀ ਸਰਬੱਗਤਾ ਅਤੇ ਜੀਵ ਦੀ ਅਲਪੱਗਤਾ ਦੇ ਸੁਭਾਅ ਛੱਡ ਕੇ ਜੋ ਸਤ, ਚੇਤਨ ਅਤੇ ਅਨੰਦ ਸਰੂਪ ਪਰਮਾਤਮਾ ਜੀਵ ਅਤੇ ਈਸ਼ਰ ਦੋਹਾਂ ਵਿੱਚ ਹੈ ਉਸਦੀ ਵੀਚਾਰ ਕਰੋ।

## ਚੌਹਾਂ ਜੁਗਾਂ ਦੀ ਉਮਰ

ਸਤਿਜੁਗ ਦੀ ਉਮਰ ੧੭੨੮੦੦੦ ਸਾਲ, ਤ੍ਰੇਤੇ ਦੀ ਉਮਰ ੧੨੯੬੦੦੦ ਸਾਲ, ਦੁਆਪਰ ਦੀ ਉਮਰ ੮੬੪੦੦੦ ਸਾਲ ਅਤੇ ਕਲਜੁਗ ਦੀ ਉਮਰ ੪੩੨੦੦੦ ਸਾਲ ਹੈ। ਇਸ ਚੌਕੜੀ ਦੀ ਉਮਰ ੪੩੨੦੦੦੦ ਸਾਲ ਹੈ।

## ਨੌਂ ਖੰਡਾਂ ਦੀ ਗਿਣਤੀ

ਅਜਨਾਭ ਰਾਜੇ ਦੇ ਪੁੱਤਰ ਭਾਰਤ ਦੇ ਨਾਮ ਤੇ ਭਾਰਤ ਖੰਡ ਨਾਮ ਪਿਆ ਹੈ ਅਤੇ ਉਸਦੇ ਬਾਕੀ ਪੁੱਤਰਾਂ ਦੇ ਨਾਮਾਂ ਤੇ ਬਾਕੀ ਦੇ ਖੰਡਾਂ ਦੇ ਨਾਮ ਪਏ ਹਨ। ਜੋ ਨਦੀਆਂ ਮੇਰੂ ਤੋਂ ਉਤਰਦੀਆਂ ਹਨ ਉਨ੍ਹਾਂ ਦੇ ਵਿਚਾਲੇ ਦੀ ਧਰਤੀ ਦਾ ਨਾਮ ਖੰਡ ਪਿਆ ਹੈ। ਜੰਬੂ ਦੀਪ ਅੰਦਰ ਇਹ ਨੌਂ ਖੰਡ ਹਨ—

੧. ਕੁਰੂ ਖੰਡ ੨. ਹਿਰਨਯ ਖੰਡ ੩. ਇਲਾਬ੍ਰਤ ਖੰਡ ੪. ਕੇਤਮਾਲ

੫. ਹਰੀਵਰਖ ੬. ਰੰਮਯਕ ੭. ਕਿੰਪੁਰਸ਼ ੮. ਭੱਦਰ ੯. ਭਾਰਤ ਖੰਡ।

## ਨਵਧਾ ਭਗਤੀ

ਨਵਧਾ ਭਗਤੀ ਨੂੰ ਗ੍ਰਹਿਣ ਕਰਕੇ ਰਿਦੇ ਵਿਚ ਪ੍ਰਮੇਸ਼ਰ ਨੂੰ ਜਾਣ ਲਵੇਂਗਾ।

*"ਸ੍ਰਵਣ, ਸਿਮਰਨ ਕੀਰਤਨ ਪਾਦਸੇਵ ਅਰਚਾਨ॥*
*ਦਾਸਾ ਸਖਪਨ ਬੰਦਨਾ ਸਰਬ ਨਿਵੇਦਨ ਜਾਨ॥"*

੧. ਸ੍ਰਵਣ ਭਗਤੀ:- ਕਾਕ ਭਸੁੰਡ ਦੀ ਹੈ ਜੋ ਵਾਹਿਗੁਰੂ ਦੇ ਨਾਮ ਨੂੰ ਸੁਣਦਾ ਰਹਿੰਦਾ ਹੈ।

੨. ਸਿਮਰਨ ਭਗਤੀ :- ਸ਼ੇਸ਼ ਨਾਗ ਕਰਦਾ ਹੈ ਜੋ ਹਰ ਰੋਜ਼ ਦਾ ਹਜ਼ਾਰ ਨਵਾਂ ਨਾਮ ਪਰਮੇਸ਼ਰ ਦਾ ਲੈਂਦਾ ਹੈ।

੩. ਕੀਰਤਨ ਭਗਤੀ:- ਨਾਰਦ ਤੁੰਬਰ ਆਦਿਕ ਕਰਦੇ ਹਨ।

੪. ਪਾਦ ਸੇਵਨ:- ਜਿਵੇਂ ਲੱਛਮੀ ਕਰਦੀ ਹੈ।

*"ਪਾਸਿ ਬੈਠੀ ਬੀਬੀ ਕਵਲਾ ਦਾਸੀ॥"* *(ਅੰਗ ੪੭੯)*

੫. ਅਰਚਾਨ ਪੂਜਾ :- ਜਿਵੇਂ ਕੁਬਿਜਾ ਤੇ ਸੁਦਾਮੇ ਨੇ ਭਗਵਾਨ ਦਾ ਪੂਜਨ ਕੀਤਾ ਸੀ।

੬. ਦਾਸਾ ਭਾਵ :- ਜਿਵੇਂ ਹਨੂੰਮਾਨ ਨੇ ਧਾਰਿਆ।

੭. ਸਖਾਪਨ :- ਜਿਵੇਂ ਅਰਜਨ ਨੇ ਧਾਰਿਆ।

੮. ਬੰਦਨਾ :- ਜਿਵੇਂ ਪ੍ਰਿਥੁ ਰਾਜੇ ਨੇ ਕੀਤੀ ਸੀ। ਜਾਂ ਕ੍ਰਿਸ਼ਨ ਜੀ ਦੇ ਚਾਚਾ ਅਕ੍ਰੂਰ ਜੀ ਨੇ ਕੀਤੀ ਸੀ।

੯. ਸਰਬ ਨਿਵੇਦਨ:- ਜਿਵੇਂ ਬਲ ਰਾਜੇ ਨੇ ਸਭ ਕੁਝ ਅਰਪਿਆ ਸੀ। ਇਹ ਸਾਰੇ ਇਕ ਇਕ ਭਗਤੀ ਕਰਕੇ ਨਿਹਾਲ ਹੋ ਗਏ।

## ਖਟ ਸੰਪਤੀ

'ਸਮ ਦਮ ਸਰਧਾ ਤੀਸਰੀ, ਸਮਾਧਾਨ ਉਪਰਾਮ॥
ਛਟੀ ਤ੍ਰਿਤਿੱਛਾ ਜਾਨੀਏ ਭਿੰਨ ਭਿੰਨ ਯਹ ਨਾਮ॥"

ਜੇ ਇਹ ਖਟ ਸੰਪਤੀ ਅੰਦਰ ਆ ਜਾਵੇ ਵਾ:- (ਜੁਗ) ਜੀਵ ਈਸ਼ ਦੀ ਏਕਤਾ ਹੋ ਜਾਵੇ (ਚਾਰੇ) ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਰੈਂ ਦਾ ਸੋਧਨ ਆ ਜਾਣ ਫੇਰ (ਆਰਜਾ) ਸ੍ਰੇਸ਼ਟ, ਸ਼ੁੱਧ ਸਰੂਪ ਦੀ ਪ੍ਰਾਪਤੀ (ਹੋਇ) ਹੁੰਦੀ ਹੈ।

## ਸੱਤ ਦੀਪਾਂ, ਸੱਤ ਪਤਾਲਾਂ, ਸੱਤ ਅਕਾਸ਼ਾਂ ਤੇ ਸੱਤ ਸਮੁੰਦ੍ਰਾਂ ਦੇ ਨਾਮ

ਸ਼ਾਸਤ੍ਰਾਂ ਅਨੁਸਾਰ ਸੱਤ ਦੀਪਾਂ ਦੇ ਨਾਮ ਇਹ ਹਨ: ੧ ਜੰਬੂ ਦੀਪ ੨. ਕੁਸ਼ ਦੀਪ ੩. ਪਲਖਯ ਦੀਪ ੪. ਸ੍ਵੇਤ ਦੀਪ ੫. ਕ੍ਰੌਂਚ ਦੀਪ ੬. ਪੁਸ਼ਕਰ ਦੀਪ ੭. ਸਾਕ ਦੀਪ। ਅਤੇ ਹੁਣ ਦੇ ਸਾਇੰਸਦਾਨਾਂ ਦੇ ਅਨੁਸਾਰ (ਭੂਗੋਲ ਅਨੁਸਾਰ) ੧. ਏਸ਼ੀਆ ੨. ਯੂਰਪ ੩. ਅਫ਼ਰੀਕਾ ੪. ਉਤਰੀ ਅਮਰੀਕਾ ੫. ਦਖਣੀ ਅਫ਼ਰੀਕਾ ੬. ਆਸਟਰੇਲੀਆ ੭. ਐਂਟਾਰਕਟਿਕਾ।

*ਸੱਤ ਪਾਤਾਲਾਂ ਦੇ ਨਾਮ:-* ੧. ਅਤਲ ੨. ਬਿਤਲ ੩. ਸੁਤਲ ੪. ਤਲਾਤਲ ੫. ਰਸਾਤਲ ੬. ਮਹਾਤਲ ੭. ਪਾਤਾਲ।

*ਸੱਤ ਆਕਾਸ਼ਾਂ ਦੇ ਨਾਮ:-* ੧. ਭੂਰ ੨. ਮਹਿਰ ੩. ਭੁਵ ੪. ਜਨ ੫. ਤਪ ੬. ਗੋ ੭. ਬ੍ਰਹਮਲੋਕ।

*ਸੱਤ ਸਮੁੰਦਰਾਂ ਦੇ ਨਾਮ:-* ੧. ਖਾਰੇ ਪਾਣੀ ਦਾ ੨. ਦੁਧ ਦਾ ੩. ਦਹੀਂ ਦਾ ੪. ਸ਼ਹਿਤ ਦਾ ੫. ਘਿਉ ਦਾ ੬. ਸ਼ਰਾਬ ਦਾ। ੭. ਗੰਨੇ ਦੇ ਰਸ ਦਾ।

## ਨੌਂ ਪ੍ਰਕਾਰ ਦੀ ਭਗਤੀ

ਭਗਤੀ ਨੌਂ ਪ੍ਰਕਾਰ ਦੀ ਹੁੰਦੀ ਹੈ:-

*੧. ਸਤਿ ਸੰਗਤ ਦੀ ਸੇਵਾ ਕਰਨੀ। ਮਿਲ ਸੰਗਤਿ ਮੇਂ ਉਮਰ ਗੁਜਰਨੀ।*
*੨. ਦੂਜੀ ਇਤਿਹਾਸ ਹਰੀ ਗੁਰ ਸੁਣੀਏ॥ ਮਨ ਏਕਾਗਰ ਰਾਖੇ ਗੁਨੀਏ॥ ੨੩੩॥*
*੩. ਸਤਿਗੁਰ ਧਿਆਨ ਰਿਦੇ ਮੇਂ ਧਾਰੈ॥ ਪਦ ਅਰਬਿੰਦ ਮਨ ਭੌਰ ਵਿਚਾਰੈ॥*
*੪. ਚੌਥੀ ਪਰੇਮ ਸਹਿਤ ਗੁਨ ਗਾਵਨ॥ ਗਾਵਤ ਪੁਲਕਾਵਲ ਤਨ ਆਵਨ॥ ੨੩੪॥*

੫. ਮਨ ਸਮ ਕਰ, ਦਸ ਇੰਦ੍ਰੇ ਕੀਨੇ॥ ਸੁਰਗ ਚਾਹ ਕੇ ਕਰਮ ਤਜੀਨੇ॥
੬. ਪਰ ਕੇ ਦੋਖ ਨ ਮਨ ਮੇਂ ਧਾਰੈ॥ ਹਾਣ ਲਾਭ ਜਗ ਸਮਤਾ ਵਾਰੈ॥ ੨੩੫॥
੭. ਫਲ ਬਿਨ ਰਹੈ ਹਰਖ ਤਜ ਸ਼ੋਕਾ॥ ਸਤਵੀਂ ਬਿਧ ਭਗਤੀ ਹਰਿ ਲੋਕਾ॥
੮. ਨਿਹਚਾ ਪੱਕਾ ਰਾਖੈ ਸਦ ਹੀ॥ ਸ੍ਰੀ ਕਰਤਾਰ ਵਲੋਂ ਬੋਲ ਨ ਕਢਹੀ॥ ੨੩੬॥
੯. ਵਾਹਿਗੁਰੂ ਰੂਪ ਸਭੈ ਕੋ ਜਾਨੈ॥ ਬਿਆਪਕ ਸਭ ਕੇ ਬੀਚ ਪਛਾਨੈ॥
ਭਗਤਿ ਕਰਤ ਮਾਯਾ ਨਹਿ ਮੋਹੈ॥ ਹਰਿ ਕੇ ਰੰਗ ਰਹਿਯੋ ਮਨ ਸੋਹੈ॥ ੨੩੭॥
ਇਹ ਨਵ ਬਿਧ ਕੀ ਭਗਤ ਬਖਾਨੀ॥ ਇਕ ਧਾਰੇ ਉਧਰੈ ਸੋ ਪ੍ਰਾਨੀ॥
ਕੁਲਾਂ ਸਹਿਤ ਭਵ ਸਾਗਰ ਤਰੈ॥ ਸੰਗ ਸਮੂੰਹ ਪ੍ਰੇਮੀ ਉਧਰੈ॥ ੨੩੮॥

(ਅੰਗ ੭੨੦ ਸ੍ਰੀ ਗੁਰਮੁਖ ਪ੍ਰਕਾਸ਼)

## ਮਨ ਦੀਆਂ ਪੰਜ ਬਿਰਤੀਆਂ ਦਾ ਨਿਰਣਾ

ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿਮ੍ਰਿਤੀ, ਵਿਕਲਪ ਬ੍ਰਿਤੀਆਂ ਹਨ। ਇਹ ਮਨ ਦਾ ਪਰਿਵਾਰ ਹੈ। ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਬ੍ਰਿਤੀਆਂ ਰੂਪੀ ਪਰਿਵਾਰ ਦਾ ਭੀ (ਸਾਧਾਰੂ) ਸੁਧਾਰ ਕਰ ਲੈਂਦੇ ਹਨ।

੧. ਪ੍ਰਮਾਣ:- ਦਿਸਣ ਵਾਲੀਆਂ ਚੀਜਾਂ ਵਿੱਚ ਮਨ ਦਾ ਪਰਚੇ ਰਹਿਣਾ।

ਨਿਵਿਰਤੀ:- ਦ੍ਰਿਸਟਊ ਕਛੂ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ॥

(ਅੰਗ ੧੨੩੦)

੨. ਵਿਪਰਜੇ :- ਬੇਦ, ਸ਼ਾਸਤ੍ਰ ਅਤੇ ਗੁਰੂ ਦੀ ਆਗਿਆ ਤੋਂ ਉਲਟ ਸਭ ਜਗਤ ਨੂੰ ਸੱਤ (ਸੱਚਾ) ਜਾਨਣਾ ਅਤੇ ਬ੍ਰਹਮ ਨੂੰ ਅਸੱਤ ਕਰਕੇ ਜਾਣਨਾ।

ਨਿਵਿਰਤੀ= ਯਥਾ:- "ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥

(ਅੰਗ ੧੧੮੬)

੩. ਨਿੰਦ੍ਰਾ:- ਜਾਗ੍ਰਤ ਸੁਪਨ ਦਾ ਅਭਾਵ ਤੇ ਮਨ ਬੁੱਧ ਨੇ ਅਵਿਦਿਆ ਵਿੱਚ ਲੀਨ ਹੋਣਾ। ਪ੍ਰਤੱਖ ਨੀਂਦ ਦੀ ਸੁਖੋਪਤ ਦੀ ਅਵਸਥਾ।

ਨਿਵਿਰਤੀ:- "ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ॥

(ਅੰਗ ੪੫੯)

੪. ਵਿਕਲਪ:- ਬ੍ਰਿਤੀ ਇਕਾਗਰ ਤਾਂ ਨਾ ਹੋ ਸਕਣੀ, ਫਲ ਦੀ ਇੱਛਾ ਬਹੁਤੀ ਕਰਨੀ।

ਯਥਾ:- "ਸੇਵਾ ਥੋਰੀ ਮਾਗਨੁ ਬਹੁਤਾ॥ (ਅੰਗ ੭੩੮)

*ਨਿਵਿਰਤੀ -* *ਸੇਵਾ ਕਰਤ ਹੋਇ ਨਿਹਕਾਮੀ॥* *(ਅੰਗ ੨੮੬)*

੫. *ਸਿਮ੍ਰਿਤੀ:-* ਭਜਨ ਸਿਮਰਨ ਦੇ ਵਕਤ ਪਿਛਲੇ ਕੰਮਾਂ ਨੂੰ ਯਾਦ ਕਰਨਾ।

*ਨਿਵਿਰਤੀ:-* *"ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ॥*

*(ਅੰਗ ੮੦੦)*

*"ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥*

*(ਅੰਗ ੧੨੦੭)*

## ਪੰਜ ਪ੍ਰਾਣ, ਜੋਗੀਆਂ ਦੀਆਂ ਪੰਜ ਅਵਸਥਾ ਤੇ ਪੰਜ ਪੌਣਾਂ

ਪਹਿਲਾਂ ਜੋਗੀ ਪੰਜ ਪ੍ਰਕਾਰ ਦੇ ਪ੍ਰਾਣਾਂ (ਪ੍ਰਾਨ, ਸਮਾਨ, ਬਿਆਨ, ਉਦਿਆਨ ਤੇ ਅਪਾਨ) ਨੂੰ ਰੋਕ ਕੇ ਪ੍ਰਵਾਣੀਕ ਹੋਏ ਹਨ। ਗੁਰਮਤ ਦੁਆਰਾ

੧. ਪ੍ਰਾਣ:- ਪਰਮੇਸ਼ਰ ਦੀ ਪਛਾਣ ਵਾਲੇ ਹੋਣਾ।

੨. ਅਪਾਨ:- ਦੁਨੀਆਂ ਦੀ ਪਛਾਣ ਤੋਂ ਰਹਿਤ ਹੋਣਾ।

੩. ਬਿਆਨ:- ਦ੍ਵੈਤ ਤੋਂ ਬਿਨਾਂ ਹੋਣਾ।

੪. ਸਮਾਨ:- ਬਿਆਪਕ ਸਮਝਣਾ।

੫. ਉਦਿਆਨ:-ਸੰਸਾਰ ਨੂੰ ਉਜਾੜ ਰੂਪ ਸਮਝਣਾ।

ਜੋਗੀਆਂ ਦੀਆਂ ਪੰਜ ਅਵਸਥਾ ਇਸ ਪ੍ਰਕਾਰ ਹਨ:-

੧. ਖੇਚਰੀ:- ਤਾਲਵੇ ਨਾਲ ਜਬਾਨ ਲਾ ਕੇ ਜੋਗ ਦਾ ਰਸ ਲੈਣਾ ਭਾਵ ਹਲਕ ਵਿੱਚ ਜਬਾਨ ਦੇ ਕੇ ਮਿੱਠੀ ਕਫ, ਰਸ ਧਾਤੂ ਦਾ ਰਸ ਲੈਣਾ ਅਤੇ ਆਕਾਸ਼ ਦੇ ਵਿੱਚ ਵਿਚਰਨ ਵਾਲਿਆਂ ਨੂੰ ਵੇਖ ਲੈਣਾ ਅਤੇ ਆਕਾਸ਼ ਦੇ ਵਿੱਚ ਵਿਚਰਨ ਦੀ ਸ਼ਕਤੀ ਹੋ ਜਾਣੀ।

੨. ਭੂਚਰੀ:- ਭਰਵੱਟਿਆਂ ਵਿੱਚ ਨਿਗ੍ਹਾ ਟਿਕਾ ਲੈਣੀ ਅਤੇ ਪ੍ਰਿਥਵੀ ਤੇ ਵਿਚਰਨ ਦੀ ਸ਼ਕਤੀ ਹੋ ਜਾਣੀ।

੩. ਚਰਚਰੀ:- ਤ੍ਰਿਕੁਟੀ ਵਿੱਚ ਸੁਰਤੀ ਟਿਕਾ ਲੈਣੀ ਅਤੇ ਜਲ ਵਿੱਚ ਵਿਚਰਨ ਦੀ ਸ਼ਕਤੀ ਹੋ ਜਾਣੀ।

੪. ਅਗੋਚਰੀ:- ਛੇ ਚੱਕਰਾਂ ਦੀ ਕੈਦ ਤੋਂ ਪਰੇ ਹੋਣਾ ਵਾ ਦਸਵੇਂ ਦੁਆਰ ਵਿੱਚ ਪ੍ਰਵੇਸ਼ ਹੋਣ ਦਾ ਸਮਾਂ। ਵਾ ਦਸਵੇਂ ਦੁਆਰ ਦੇ ਸਹੰਸਰ ਦਲ ਕਵਲ ਨੂੰ ਵੇਖ ਲੈਣਾ।

੫. ਉਨਮਨੀ:- ਆਪਣੇ ਸਰੀਰ ਦੇ ਅੰਦਰ ਦਸਵੇਂ ਦੁਆਰ ਵਿੱਚ ਤਾਲੂ ਅਸਥਾਨ ਦੁਆਰਾ ਸੁਆਸਾਂ ਨੂੰ ਕੱਢ ਕੇ, ਖਿੱਚ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ ਇਹ ਉਨਮਨੀ ਅਵਸਥਾ ਹੈ ਜਾਂ ਕਵਲ ਦੀਆਂ ਡੋਡੀਆਂ ਤੇ ਮਨ ਦੀ ਸ਼ਕਤੀ ਹੋਣੀ ਜਾਂ ਦਸਵੇਂ ਦੁਆਰ ਵਿੱਚ ਚੇਤਨ ਦੀ ਲਾਟ ਨਾਲ ਮਿਲਣਾ ਅਤੇ ਬ੍ਰਹਮਰੰਧ੍ਰ ਨੂੰ ਭੰਨ ਕੇ ਬ੍ਰਹਮ ਲੋਕ ਵਿੱਚ ਲੀਨ ਹੋਣਾ। ਇਹ ਪੰਜ ਅਵਸਥਾ ਜੋਗੀਆਂ ਦੀਆਂ ਹਨ।

## ਪੰਜ ਪ੍ਰਕਾਰ ਦੀਆਂ ਪਉਣਾਂ

੧. ਕ੍ਰਿਕਲ:- ਛਿੱਕ ਲਿਆਉਣ ਵਾਲੀ ੨. ਕੂਰਮ:- ਨੇਤ੍ਰਾਂ ਦੀਆਂ ਪਲਕਾਂ ਖੋਲ੍ਹਣ ਵਾਲੀ।

੩. ਨਾਗ:- ਡਕਾਰ ਲਿਆਉਣ ਵਾਲੀ ੪. ਦੇਵਦਤ:- ਅਵਾਸੀ ਲਿਆਉਣ ਵਾਲੀ

੫. ਧਨੰਜੈ:- ਮਰੇ ਤੋਂ ਮਗਰੋਂ ਪੇਟ ਫੁਲਾਉਣ ਵਾਲੀ ਹਵਾ ਦਾ ਨਾਮ ਹੈ।

## ਗੁਰਮਤਿ ਅਨੁਸਾਰ ਪੰਜ ਅਵਸਥਾ, ਪੰਜ ਕਲੇਸ਼ ਅਤੇ ਪੰਜ ਤਰ੍ਹਾਂ ਦਾ ਧਿਆਨ

ਗੁਰਮਤਿ ਅਨੁਸਾਰ ਪੰਜ ਅਵਸਥਾ:- ੧. ਖੇਚਰੀ:- (ਖੇ) ਚਿਦਾਕਾਸ ਵਿਚ ਵਿਚਰਨ ਵਾਲੇ ਹੋਣਾ। ੨. ਭੂਚਰੀ:- ਭੂਮਾ ਰੂਪ ਬ੍ਰਹਮ ਵਿਚ ਬਿਰਤੀ ਦਾ ਵਿਚਰਨਾ। ੩. ਚਰਚਰੀ:- ਪਰਮੇਸ਼ਰ ਦੇ ਚਾਅ ਉਤਸ਼ਾਹ ਵਿੱਚ ਬਿਰਤੀ ਚੜ੍ਹੀ ਰਹਿਣੀ ੪. ਅਗੋਚਰੀ:- ਇੰਦ੍ਰੀਆਂ ਦੇ ਅਵਿਸ਼ੇ ਪਦ ਦੀ ਪ੍ਰਾਪਤੀ ੫. ਉਨਮਨੀ:- ਤੁਰੀਆ ਅਵਸਥਾ।

ਵਾ:- ੧. ਖੇਚਰੀ:- ਸਤਸੰਗੀ ਧਰਮ ਖੰਡ ੨. ਭੂਚਰੀ:- ਸੇਵਕ ਗਿਆਨ ਖੰਡ ੩. ਚਰਚਰੀ:- ਸਿਖ, ਸਰਮ (ਸੁਖ) ਖੰਡ ੪. ਅਗੋਚਰੀ:- ਸਨਮੁਖ, ਕਰਮ (ਬਖਸ਼ਸ਼ ਖੰਡ) ੫. ਉਨਮਨੀ:- ਗੁਰਮੁਖ ਸਚਖੰਡ।

## ਪੰਜ ਕਲੇਸ਼

ਅਵਿਦਿਆ, ਅਸੰਮਤਾ, ਅਭੀਨਿਵੇਸ਼, ਰਾਗ ਅਤੇ ਦ੍ਵੈਖ

੧. ਅਵਿਦਿਆ :- ਸਰੂਪ ਦੇ ਪ੍ਰਕਾਸ਼ ਤੋਂ ਰਹਿਤ ਹੋਣਾ।

੨. ਅਸੰਮਤਾ :- ਸਮਾਨ ਬ੍ਰਿਤੀ ਨਾ ਹੋਣੀ।

੩. ਰਾਗ :- ਮੋਹ

੪. ਦ੍ਵੈਖ :- ਵੈਰ।

੫. ਅਭੀ ਨਿਵੇਸ਼:- ਉਲਟਾ ਹਠ, ਬੇਦ ਸ਼ਾਸਤ੍ਰ ਗੁਰਾਂ ਤੋਂ ਉਲਟੀ ਬਾਤ ਦਾ ਹਠ ਕਰਨਾ।

## ਪੰਜ ਤਰ੍ਹਾਂ ਦਾ ਧਿਆਨ

ਜੋਗੀ ਪੰਜਾਂ ਤੱਤਾਂ ਦਾ ਧਿਆਨ ਕਰਕੇ, ਧਾਰਨਾ ਕਰਕੇ (ਗੁਰੂ) ਚੇਤਨ ਸਰੂਪ ਬ੍ਰਹਮ ਨੂੰ ਧਿਆਉਂਦੇ ਹਨ।

੧. ਧਰਤੀ ਦਾ ਧਿਆਨ ਗੋਡਿਆਂ ਤੱਕ ਕਰਦੇ ਹਨ। ਜਿਨ੍ਹਾਂ ਨੂੰ ਸਿੱਧ ਹੋ ਜਾਵੇ ਉਹ ਧਰਤੀ ਵਿੱਚ ਦੱਬੇ ਨਹੀਂ ਰਹਿੰਦੇ।

੨. ਲੱਕ ਤੱਕ ਪਾਣੀ ਦਾ ਧਿਆਨ ਕਰਦੇ ਹਨ। ਇਸ ਕਰਕੇ ਪਾਣੀ ਵਿੱਚ ਡੁਬਦੇ ਨਹੀਂ।

੩. ਨਾਭੀ ਤੱਕ ਅਗਨੀ ਦਾ ਧਿਆਨ ਕਰਦੇ ਹਨ। ਜਿਸ ਕਰਕੇ ਅਗਨੀ ਵਿਚ ਨਹੀਂ ਸੜਦੇ।

੪. ਨਾਭੀ ਤੋਂ ਲੈ ਕੇ ਕੰਠ ਤੱਕ ਪਉਣ ਦਾ ਧਿਆਨ ਕਰਦੇ ਹਨ। ਜਿਸ ਕਰਕੇ ਪਉਣ ਵਿੱਚ ਉਡਾਰੀਆਂ ਮਾਰਦੇ ਹਨ।

੫. ਕੰਠ ਤੋਂ ਦਸਵੇਂ ਦੁਆਰ ਤੱਕ ਅਕਾਸ਼ ਦਾ ਧਿਆਨ ਕਰਦੇ ਹਨ। ਜਿਸ ਕਰਕੇ ਇਕ ਥਾਂ ਬੈਠਿਆਂ ਨੂੰ ਸਾਰੀਆਂ ਗੱਲਾਂ ਜਿਥੋਂ ਤਕ ਚਾਹੁਣ ਸੁਣਨ ਲੱਗ ਜਾਂਦੀਆਂ ਹਨ।



# ਪੰਜ ਕਕਾਰਾਂ ਦੀ ਰਹਿਤ

ਪੰਜ ਕਕਾਰ ੧ ਕਛਹਿਰਾ ੨. ਕੜਾ ੩. ਕ੍ਰਿਪਾਨ ੪. ਕੰਘਾ ੫. ਕੇਸ *"ਸਾਬਤ ਸੂਰਤਿ ਦਸਤਾਰ ਸਿਰਾ॥" (ਅੰਗ ੧੦੮੪)* ਹਨ। ਇਹ ਪੰਜ ਕਕਾਰ ਕਦੇ ਵੀ ਮੁਆਫ ਨਹੀਂ ਹੋ ਸਕਣਗੇ। ਕਈ ਕਹਿੰਦੇ ਹਨ ਮੈਂ ਕਿਰਪਾਨ ਮੁਆਫ਼ ਕਰਵਾ ਲਈ ਹੈ। ਕਈ ਅੰਮ੍ਰਿਤ ਛਕਾਉਣ ਵੇਲੇ ਦੋ ਦੋ ਦੇ ਪੈਰਾਂ ਵਿਚ ਇਕ ਕਛਹਿਰਾ ਪਾ ਦਿੰਦੇ ਹਨ। ਇਕ ਪੌਂਚਾ ਇਕ ਦੇ ਦੂਜਾ ਪੌਂਚਾ ਦੂਜੇ ਦੇ। ਪਰ ਇਸ ਤਰ੍ਹਾਂ ਕਰਨ ਵਾਲੇ ਮਨਮਤ ਕਰਦੇ ਹਨ। ਮਹਾਰਾਜ ਸਾਹਿਬ ਜੀ ਦਾ ਤਾਂ ਹੁਕਮ ਹੈ:-
ਸ੍ਰੀ ਮੁਖਵਾਕ ਪਾਤਿਸ਼ਾਹੀ ੧੦

*ਨਿਸ਼ਾਨੇ ਸਿਖੀ ਪੰਜ ਹਰਫ ਅਸਤ ਕਾਫ॥*
*ਹਰਗਿਜ਼ ਨਾ ਬਾਸ਼ਦ ਅਜ਼ੀਂ ਪੰਜ ਮੁਆਫ॥ ੧॥*
*ਕੜਾ ਕਾਰਦੋ ਕੱਛ ਕੰਘੇ ਬਿਦਾਂ॥*
*ਬਿਲਾ ਕੇਸ ਹੇਚ ਅਸਤ ਜੁਮਲੇ ਨਿਸ਼ਾ॥ ੨॥*

ਇਸ ਕਰਕੇ ਇਹ ਪੰਜ ਕਕਾਰ ਜਰੂਰੀ ਹਨ।

੧. ਕ੍ਰਿਪਾਨ:- ਕਈ ਕ੍ਰਿਪਾਨ ਕੇਸਾਂ ਵਿਚ ਰਖਾਉਂਦੇ ਹਨ। ਪਰ ਸਤਿਗੁਰੂ ਸਾਹਿਬ ਜੀ ਨੇ ਤਾਂ ਕ੍ਰਿਪਾਨਾਂ ਗਾਤਰੇ ਪੁਆਈਆਂ ਸਨ। ਕੇਸਾਂ ਵਿਚ ਨਹੀਂ ਸਨ ਰਖਾਈਆਂ। ਭੋਗ ਲੁਆਉਣ ਵੇਲੇ ਕੰਘੇ ਵਾਲੀ ਕਿਰਪਾਨ ਵਿਚੇ ਲੁਕ ਜਾਵੇਗੀ। ਕ੍ਰਿਪਾਨ ਘਟੋ ਘੱਟ ਨੌਂ ਇੰਚ ਦੀ ਹੋਣੀ ਚਾਹੀਦੀ ਹੈ।

੨. ਕੰਘਾ:- ਕੰਘੇ ਦੰਦ ਮਸਾਲੇ ਦੇ ਨਹੀਂ ਸਨ ਕਾਠ ਦੇ ਜਾਂ ਚੰਦਨ ਦੇ ਕੰਘੇ ਸਨ। ਦਸਵੇਂ ਪਾਤਿਸ਼ਾਹ ਜੀ ਦਾ ਚੰਦਨ ਦਾ ਕੰਘਾ ਸ੍ਰੀ ਪਟਨੇ ਸਾਹਿਬ ਜੀ ਵਿੱਚ ਅੱਜ ਵੀ ਨਿਸ਼ਾਨੀ ਕਾਇਮ ਹੈ।

੩. ਕੜਾ:- ਕੜਾ ਬੀਣੀ ਬੰਦ ਸ਼ਸਤ੍ਰ ਹਨ। ਕੜਾ ਸਰਬ ਲੋਹ ਦਾ ਹੋਣਾ ਚਾਹੀਦਾ ਹੈ। ਉਜੈਨਪੁਰੀ ਦੇ ਬਿਸ਼ੰਭਰ ਦਾਸ ਦੇ ਪੁਤਰ ਹਰਿਗੁਪਾਲ ਨੂੰ ਦਸਵੇਂ ਪਾਤਸ਼ਾਹ ਜੀ ਨੇ ਸਰਬ ਲੋਹ ਦੇ ਕੜੇ ਦੀ ਬਖਸ਼ਿਸ਼ ਕੀਤੀ ਸੀ।

੪. ਕਛਹਿਰਾ:- ਕਛੈਹਰੇ ਰੇਵ ਪੁਆਏ ਸਨ। ਬਾਂਦਰ ਕਛ ਨਹੀਂ ਪਾਉਣੀ। ਤਰਲੋਂ ਕਛ, ਗੋਡੇ ਢਕਣੀ ਕੱਛ ਨਹੀਂ ਸੀ ਪੁਆਈ। ਜਾਂ ਪਜਾਮਾ ਕੱਟ ਕੇ ਬਣਾਇਆ ਕੱਛਾ ਨਹੀਂ ਸੀ। ਰੇਵ ਕਛੈਹਰਾ ਪੁਆਇਆ ਸੀ। ਜਤ ਸਤ ਦੀ ਨਿਸ਼ਾਨੀ "ਸ਼ੀਲ

ਜਤ ਦੀ ਕਛ ਪਹਿਰ ਪਕੜਉ ਹਥਿਆਰਾ।"

੫. ਕੇਸ:- ਕੇਸ, ਕੰਘਾ, ਕੜਾ, ਕਿਰਪਾਨ, ਕਛਹਿਰਾ ਇਹ ਬਖਸ਼ਸ਼ ਕੀਤੀ ਸੀ। ਕੇਸਾਂ ਤੋਂ ਬਿਨਾਂ ਮੋਨਾ ਕਹੇ ਕਿ ਕੰਘਾ ਰਖ ਲਵਾਂ ਤਾਂ ਕੰਘਾ ਕਿੱਥੇ ਰਖੇਗਾ। ਕੇਸਾਂ ਤੋਂ ਬਿਨਾਂ? ਜੇ ਕਹੇ ਕੱਛ ਪਾ ਲਵਾਂ, ਕ੍ਰਿਪਾਨ ਪਾ ਲਵਾਂ। ਤਾਂ ਉਸ ਦੇ ਕਕਾਰ ਨਹੀਂ ਸਜ ਸਕਦੇ। ਕੇਸਾਂ ਵਾਲਾ ਹੀ ਅੰਮ੍ਰਿਤ ਛੱਕ ਕੇ, ਰਹਿਤ ਰੱਖੇ ਤਾਂ ਉਸਦੇ ਸਜਦੇ ਹਨ।

## ਧਰਮ ਦਾ ਨਿਰਣਾ

(ਧੌਲ ਧਰਮੁ) ਧੌਲੁ ਬਲਦ ਤਾਂ ਧਰਮ ਹੈ। ਧਰਮ ਰੂਪੀ ਬਲਦ ਨੇ ਧਰਤੀ ਚੁਕੀ ਹੋਈ ਹੈ। ਧਰਮ ਦੇ ਆਸਰੇ ਧਰਤੀ ਖੜੀ ਹੈ।

*"ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ (ਅੰਗ ੨੬੬)*

ਸਾਰੇ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਇਹ ਹੈ ਜੋ ਪਰਮੇਸ਼ਰ ਦਾ ਨਾਮ ਜਪਣਾ ਅਤੇ ਨਾਲ ਉਜਲ ਕਰਮ ਕਰਨੇ ਹਨ ਉਹ ਕਰਮ ਹਨ:

*ਖਿਮਾ, ਅਹਿੰਸਾ, ਦਯਾ, ਮ੍ਰਿਦੁ ਸੱਤਬਚਨ, ਤਪ ਦਾਨ॥*
*ਸੀਲ, ਸੌਚ ਤ੍ਰਿਸਨਾ ਬਿਨਾਂ ਧਰਮ ਲਿੰਗ ਦਸ ਜਾਨ॥*

## ਜੋਗ ਦਾ ਨਿਰਣਾ

ਅਣਗਿਣਤ ਪ੍ਰਕਾਰ ਦਾ ਜੋਗ ਹੈ ਜੈਸੇ ੧. (ਰਾਜ ਜੋਗ) : ਪ੍ਰਕਾਸ਼ ਸਰੂਪ ਵਿੱਚ ਮਨ ਜੁੜਨਾ ਵਾ 'ਜੈਸੇ ਜਲ ਮਹਿ ਕਮਲ ਨਿਰਾਲਮ ਵਿਚੇ ਗ੍ਰਿਹ ਗੁਰ ਬਚਨ ਉਦਾਸੀ।" ਗ੍ਰਿਹਸਤ ਵਿਚ ਰਹਿ ਕੇ ਪ੍ਰਮੇਸ਼ਰ ਵਿੱਚ ਜੁੜੇ ਰਹਿਣਾ।

੨. ਹਠ ਜੋਗ: 'ਹ' ਨਾਮ ਹਵਨ ਦਾ ਹੈ ਇਸ ਵਿਚੋਂ ਸੂਰਜ ਦੀ ਸੁਰ ਲੈਣੀ। (ਠ) ਨਾਮ ਠੰਢ ਦਾ ਹੈ ਇਸ ਵਿੱਚੋਂ ਚੰਦਰਮਾ ਦੀ ਸੁਰ ਲੈਣੀ ਅਤੇ ਪ੍ਰਾਣਾਯਾਮ ਕਰਨਾ। ੩. ਗਿਆਨ ਜੋਗ: ਗਿਆਨ ਦੁਆਰਾ ਬ੍ਰਿਤੀ ਸਰੂਪ ਵਿੱਚ ਜੁੜਨੀ। ੪. ਭਗਤ ਜੋਗ: ਭਗਤੀ ਦੁਆਰਾ ਬਿਰਤੀ ਜੋੜਨੀ। ਭਗਤਿ ਜੋਗ ਕੋ ਜੈਤਵਾਰੁ ਹਰਿ ਜਨਕੁ ਉਪਾਯਓ॥ ੫. ਲੈ ਜੋਗ: ਸੁਤੇ ਹੀ ਮਨ ਦੀਆਂ ਬ੍ਰਿਤੀਆਂ ਸੰਸਾਰ ਵੱਲੋਂ ਲੈ ਹੋਣੀਆਂ। ਪਦਾਰਥਾਂ ਦੇ ਸੰਸਕਾਰਾਂ ਵੱਲੋਂ ਲੈ ਹੋਣੀਆਂ ਭਾਵ ਇਕਾਗਰ ਹੋਣੀਆਂ। ਇਹੋ ਜਿਹਾ ਪੁਰਖ ਕਰੋੜਾਂ ਵਿਚੋਂ ਕੋਈ ਇਕ ਹੁੰਦਾ ਹੈ ਜਿਸ ਨੂੰ ਵਾਸ਼ਨਾ ਨਾ ਫੁਰੇ। ੬. (ਮੰਤ੍ਰ ਜੋਗ) ਮੰਤ੍ਰ ਨਾਲ ਬ੍ਰਿਤੀ ਜੋੜਨ ਦਾ ਨਾਮ ਮੰਤ੍ਰ ਜੋਗ ਹੈ।

੭. (ਅਗਰਭਤ ਜੋਗ) ਬਿਨਾਂ ਮੰਤਰ ਤੋਂ ਪ੍ਰਾਣ ਚੜ੍ਹਾਉਣੇ ਜਿਵੇਂ ਬਾਜੀਗਰ ਚੜ੍ਹਾਉਂਦੇ ਹਨ। ੮. (ਸਗਰਭਤ ਜੋਗ) ਮੰਤ੍ਰ ਸਹਿਤ ਪ੍ਰਾਣਾਯਾਮ ਕਰਨਾ। ੯. ਕਰਮ ਜੋਗ ੧੦. ਜਪ ਜੋਗ ੧੧. ਸ਼ਬਦ ਜੋਗ ੧੨. ਪ੍ਰਣਯ ਜੋਗ ੧੩. ਹੰਸ ਜੋਗ ੧੪. ਤੰਤ੍ਰ ਜੋਗ ੧੫. ਸਵਰ ਜੋਗ ੧੬. ਧਿਆਨ ਜੋਗ ੧੭. ਭ੍ਰਿਗੁ ਜੋਗ ੧੮. ਸ਼ਿਵ ਜੋਗ ੧੯. ਪਾਸ਼ੁਪਤ ਜੋਗ ੨੦. ਪ੍ਰੇਮ ਜੋਗ ੨੧. ਅਨਾਸਤਕ ਜੋਗ ੨੧. ਸਮਾਧ ਜੋਗ ੨੨. ਬ੍ਰਹਮ ਜੋਗ ੨੩. ਨਾਮਕੀਰਤਨ ਜੋਗ ੨੪. ਤਾਰਕ ਜੋਗ ੨੫. ਪੁਰਸ਼ੋਤਮ ਜੋਗ ੨੬. ਪ੍ਰਕਿਰਤੀ ਪੁਰਸ਼ ਜੋਗ ੨੭. ਭਾਵ ਜੋਗ ੨੮. ਅਭਾਵ ਜੋਗ ੨੯. ਸਪਰਸ਼ ਜੋਗ ੩੦. ਅਸਪਰਸ਼ ਜੋਗ ੩੧. ਬੁਧੀ ਜੋਗ ੩੨. ਕ੍ਰਿਆ ਜੋਗ ੩੩. ਬਿਗਿਆਨ ਜੋਗ ੩੪. ਗ੍ਰਹਸਤ ਜੋਗ ੩੫. ਸਾਂਖ ਜੋਗ ੩੬. ਕੁੰਡਲਨੀ ਜੋਗ ੩੭. ਪਤਿਬ੍ਰਤ ਜੋਗ ੩੮. ਸੁਸਿਪਤ ਜੋਗ ੩੯. ਸੁਪਨ ਜੋਗ ੪੦. ਚਿਤ ਜੋਗ ੪੧. ਇਛਾ ਜੋਗ ੪੨. ਮਾਨਸ ਜੋਗ ੪੩. ਗਿਆਨ ਇੰਦਰੇ ਜੋਗ ੪੪. ਕ੍ਰਮ ਇੰਦਰੇ ਜੋਗ ੪੫. ਪੂਰਣ ਜੋਗ

*(ਜੋਗ ਸਾਸ਼ਤ੍ਰ ਅੰਗ ੯੭)*

## ਚਾਰ ਪ੍ਰਕਾਰ ਦੇ ਭਗਤ

ਚਾਰ ਪ੍ਰਕਾਰ ਦੇ ਭਗਤ ਹੁੰਦੇ ਹਨ।

੧. ਅਰਥਾ-ਅਰਥੀ:-ਕਿਸੇ ਕਾਮਨਾ ਨੂੰ ਲੈ ਕੇ ਭਗਤੀ ਕਰਨੀ ਜਿਵੇਂ ਧ੍ਰੂ ਨੇ ਰਾਜ ਪ੍ਰਾਪਤ ਕਰਨ ਵਾਸਤੇ ਕੀਤੀ।

੨. ਆਰਤ ਭਗਤ:-ਜਿਵੇਂ ਭਗਤ ਪ੍ਰਹਿਲਾਦ ਜੀ ਨੇ ਦੁਖ ਵੇਲੇ ਪ੍ਰਮੇਸ਼ਰ ਨੂੰ ਯਾਦ ਕੀਤਾ।

੩. ਅਨੰਨਿ ਭਗਤ:-ਜਿਵੇਂ ਨਾਮਦੇਵ ਜੀ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥

*(ਅੰਗ ੪੮੪)*

੪. ਗਿਆਨੀ ਭਗਤ:- ਬਾਬਾ ਬੁੱਢਾ ਜੀ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਸ਼ਹੀਦ।

*ਕਹੁ ਨਾਨਕ ਕਿਰਪਾ ਭਈ ਭਗਤੁ ਗਿਆਨੀ ਸੋਇ॥*

*(ਅੰਗ ੨੫੧)*

## ਸਤੀਆਂ ਦਾ ਨਿਰਣਾ

ਸਤੀਆਂ ਪੰਜ ਪ੍ਰਕਾਰ ਦੀਆਂ ਹੁੰਦੀਆਂ ਹਨ:-

੧. ਇਕ ਪਤੀ ਬਿਨਾਂ, ਹੋਰ ਸਭ ਇਸਤਰੀਆਂ ਹੀ ਸਮਝਣੀਆਂ।

*'ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ॥ (ਅੰਗ ੫੪)*

੨. ਵਡਿਆਂ ਨੂੰ ਪਿਤਾ ਰੂਪ ਜਾਨਣਾ, ਬਰਾਬਰ ਦਿਆਂ ਨੂੰ ਭਾਈ ਰੂਪ ਕਰਕੇ ਜਾਨਣਾ, ਛੋਟਿਆਂ ਨੂੰ ਪੁੱਤਰ ਰੂਪ ਜਾਨਣਾ ਅਤੇ ਜੋ ਮਾਤਾ ਪਿਤਾ ਨੇ ਪਤੀ ਦਿੱਤਾ ਹੈ। ਤਿਸਦਾ ਪ੍ਰਮੇਸ਼ਰ ਰੂਪ ਜਾਣ ਕਰਕੇ ਪੂਜਨ ਕਰਨਾ ਅਤੇ ਪਤੀਬ੍ਰਤਾ ਧਰਮ ਵਿਚ ਕਾਇਮ ਰਹਿਣਾ।

੩. ਇਕ ਐਸੀਆਂ ਸਤੀਆਂ ਹਨ ਜੋ ਪਤੀ ਨੂੰ ਪ੍ਰਮੇਸ਼ਰ ਰੂਪ ਸਮਝਦੀਆਂ ਹਨ ਤੇ ਪਤੀ ਦੇ ਪ੍ਰਵਾਰ ਦਾ ਵੀ ਸਤਿਕਾਰ ਕਰਦੀਆਂ ਹਨ। *"ਸਗਲ ਸੰਤੋਖੀ ਦੇਰ ਜੇਠਾਨੀ॥ ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥"* *(ਅੰਗ ੩੭੧)*

੪. ਜੋ ਤਨ ਕਰਕੇ ਕੁਕਰਮ ਤੋਂ ਬਚੀਆਂ ਰਹਿੰਦੀਆਂ ਹਨ। ਪਰ ਮਨ ਕਦੇ ਡੋਲ ਜਾਂਦਾ ਹੈ।

੫. ਜੋ ਕੁਕਰਮ ਕਰਨਾ ਚਾਹੁੰਦੀਆਂ ਹਨ ਪਰ ਕਰ ਨਹੀਂ ਸਕਦੀਆਂ। ਭਾਵ ਇਕਾਂਤ ਸਮਾਂ ਪ੍ਰਾਪਤ ਨਹੀਂ ਹੁੰਦਾ।

੬. ਜੋ ਪਤੀ ਦਾ ਮਰਨਾ ਸੁਣ ਕੇ ਪ੍ਰਾਣ ਛੱਡ ਦੇਂਦੀਆਂ ਹਨ। *"ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥"* *(ਅੰਗ ੭੮੭)*

## ਚਾਰ ਪ੍ਰਕਾਰ ਦੇ ਦਾਤੇ

੧. (ਸਤੀਆ ਮਨਿ ਸੰਤੋਖੁ ਉਪਜੈ):- ਇਕ ਐਸੇ ਦਾਤੇ ਹਨ ਜੋ ਮਨ ਕਰਕੇ ਸੰਤੋਖੀ ਹੁੰਦੇ ਹਨ। ਦਾਨ ਦੇ ਕੇ ਇੱਛਾ ਨਹੀਂ ਰਖਦੇ ਕਿ ਸਾਨੂੰ ਫਲ ਪ੍ਰਾਪਤ ਹੋਵੇ। ਉਹ ਸਤ ਪ੍ਰਤਗੀ ਹਨ। ਉਹ ਤਾਂ ਦਾਨ ਦੇ ਕੇ ਇਉਂ ਜਾਣਦੇ ਹਨ ਕਿ ਵਾਹਿਗੁਰੂ ਦਾ ਹੀ ਸਭ ਕੁਝ ਦਿੱਤਾ ਹੋਇਆ ਹੈ। ਉਹ ਪਦਾਰਥਾਂ ਦੀ ਵਾਸ਼ਨਾ ਨਹੀਂ ਕਰਦੇ।

*"ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥*

*(ਅੰਗ ੧੨੪੫)*

*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥*

*(ਅੰਗ ੧੩੮੪)*

੨. (ਦੇਣੈ ਕੈ ਵੀਚਾਰਿ):- ਦੂਜੇ ਦਾਤੇ ਐਸੇ ਹਨ। ਜੋ ਦਾਨ ਦੇਣ ਦੀ ਵੀਚਾਰ ਵਿੱਚ ਲੱਗੇ ਰਹਿੰਦੇ ਹਨ ਕਿ ਐਨੇ ਪਦਾਰਥ ਦੇ ਦਿੱਤੇ ਹਨ ਅਤੇ ਐਨੇ ਹੋਰ ਦੇਣੇ ਹਨ ਜਿਵੇਂ ਰਾਜਾ ਹਰੀ ਚੰਦ ਸੋਨੇ ਦੇ ੧੮ ਭਾਰ ਹਰ ਰੋਜ਼ ਦਾਨ ਕਰਦਾ ਸੀ।

੩. (ਦੇ ਦੇ ਮੰਗਹਿ ਸਹਸਾ ਗੂਣਾ) :- ਤੀਜੇ ਐਹੋ ਜਿਹੇ ਦਾਤੇ ਹਨ ਜੋ ਦਾਨ ਦੇ ਕੇ ਹਜ਼ਾਰ ਗੁਣਾਂ ਫਲ ਮੰਗਦੇ ਹਨ। ਧੇਲੀ ਦੇ ਕੇ ਹਵੇਲੀ ਅਤੇ ਗੰਢਾ ਦੇ ਕੇ ਸੰਦਾ ਮੰਗਦੇ ਹਨ। 'ਸੇਵਾ ਥੋਰੀ ਮਾਗਨੁ ਬਹੁਤਾ॥' (ਅੰਗ ੭੩੮)। (ਸਾਖੀ ਮਾਈ ਦੇ ਦਾਨ ਕਰਨ ਦੀ)

''ਅਹਰਣ ਦੀ ਚੋਰੀ ਕਰੇ ਸੂਈ ਕਰਦੀ ਦਾਨ।

ਕੋਠੇ ਚੜ੍ਹ ਕੇ ਵੇਖਦੀ ਕਿਧਰੋਂ ਐਣ ਬਿਬਾਣ।'

੪. (ਸੋਭ ਕਰੇ ਸੰਸਾਰੁ) :- ਚੋਥੇ ਇਹੋ ਜਿਹੇ ਦਾਤੇ ਹਨ ਜੋ ਦਾਨ ਕਰਕੇ ਸੋਭਾ ਚਾਹੁੰਦੇ ਹਨ।

## ਮੋਨ ਦਾ ਨਿਰਣਾ

ਅਨਗਿਣਤ ਪ੍ਰਕਾਰ ਦਾ ਮੋਨ ਹੈ। ਗੁੰਗ ਮੋਨ, ਜੜ੍ਹ ਮੋਨ, ਕਾਸ਼ਟ ਮੋਨ ਤੇ ਗਿਆਨ ਮੋਨ ਆਦਿ।

ਗੁੰਗ ਮੋਨ:- ਜਿਹੜਾ ਪਹਿਲਾਂ ਬਚਪਨ ਤੋਂ ਜਾਂ ਮਗਰੋਂ ਜ਼ਬਾਨ ਵਿੱਚ ਬਿਮਾਰੀ ਪੈਣ ਕਰਕੇ ਗੁੰਗਾ ਹੋਵੇ। ਉਹ ਗੁੰਗ ਮੋਨੀ ਹੁੰਦਾ ਹੈ।

ਜੜ੍ਹ ਮੋਨ:- ਮੂਰਖਤਾ ਕਰਕੇ ਚੁੱਪ ਰਹਿਣਾ। ਚਤੁਰ ਪੁਰਸ਼ਾਂ ਅਗੇ ਕੋਈ ਗੱਲ ਨਾ ਔੜਣੀ।

ਕਾਸ਼ਟ ਮੋਨ:- ਕਈ ਮੋਨੀ (ਕਾਸ਼ਟ) ਲੱਕੜ ਵਾਂਗ ਹਠ ਕਰਕੇ ਮੋਨ ਰਖਦੇ ਹਨ। ਕਿਸੇ ਸਾਧਨ ਵਾਸਤੇ ਮੋਨ ਧਾਰਦੇ ਹਨ ਭਾਵ ਚਿਲੇ ਆਦਿਕ ਕੱਢਣ ਵਾਸਤੇ ਕਿਸੇ ਨਾਲ ਬੋਲਦੇ ਨਹੀਂ।

ਗਿਆਨ ਮੋਨ:- ਇਸ ਪ੍ਰਕਾਰ ਹੈ ਬ੍ਰਹਮ ਗਿਆਨ ਨੂੰ ਪ੍ਰਾਪਤ ਕਰਕੇ

*''ਯਹ ਮੈਂ ਯਮ, ਯਹਿ ਨਾਹਿ ਮਮ, ਸਭ ਬਿਕਲਪ ਭਏ ਛੀਨ॥*
*ਪਰਮਾਤਮ ਪੂਰਨ ਸਕਲ, ਜਾਨ ਮੋਨਤਾ ਲੀਨ॥''*

ਹੰਗਤਾ, ਮਮਤਾ, ਪੰਜੇ ਕੋਸ਼ਾਂ ਦੇ ਅਭਿਮਾਨ ਤੋਂ ਭਾਵ ਤਿੰਨਾਂ ਦੇਹਾਂ ਦੇ ਅਭਿਆਨ ਤੋਂ ਰਹਿਤ ਹੋਣਾ ਅਤੇ ਸਾਰਿਆਂ ਵਿੱਚ ਵਾਹਿਗੁਰੂ ਨੂੰ ਪੂਰਨ ਜਾਣ ਕੇ ਜਿਹੜੇ ਮਨ ਦੇ ਸੰਕਲਪ ਮਿਟ ਜਾਣੇ ਹਨ ਇਸਦਾ ਨਾਮ ਗਿਆਨ ਮੋਨ ਹੈ।

*'ਮਨ ਤੇ ਬਿਸਰਿਓ ਸਗਲੋ ਧੰਧਾ, ਗੁਰ ਕੀ ਚਰਣੀ ਲਾਏ॥'* (ਅੰਗ ੬੭੧)

## ਤਿੰਨ ਪ੍ਰਕਾਰ ਦਾ ਤਪ ਅਤੇ ਸੰਸੇ ਆਦਿ ਗ੍ਰੰਥੀਆਂ

੧. ਰਾਜਸੀ ਤਪ:- ਇੰਦ੍ਰੀਆਂ ਦਾ ਦਮਨ ਕਰਕੇ ਬੈਠਣਾ।

੨. ਤਾਮਸੀ ਤਪ:- ਜਲ ਧਾਰਾ ਕਰਨੀਆਂ, ਧੂਣੀਆਂ ਲਾਉਣੀਆਂ ਆਦਿ। ਚਾਰੇ ਪਾਸੇ ਚਾਰ ਧੂਣੀਆਂ ਅਤੇ ਪੰਜਵਾਂ ਜੇਠ ਹਾੜ ਦੇ ਮਹੀਨੇ ਉਪਰੋਂ ਸੂਰਜ ਨੇ ਤਪਣਾ। ਇਹ ਪੰਜ ਧੂਣੀਆਂ ਲਾਉਣੀਆਂ। ਇਹ ਤਾਮਸੀ ਤਪ ਹੈ।

੩. ਸਾਂਤਕੀ ਤਪ:- ਸਤਿਸੰਗਤ ਵਿੱਚ ਕਥਾ ਕੀਰਤਨ ਸੁਣ ਕੇ ਮਨ ਦਾ ਇਕਾਗਰ ਹੋ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਜੁੜ ਕੇ ਬੈਠ ਜਾਣਾ।

ਗ੍ਰੰਥੀ ਤਿੰਨ ਪ੍ਰਕਾਰ ਦੀ ਹੁੰਦੀ ਹੈ। ੧. ਚਿਦ ਜੜ੍ਹ ਗ੍ਰੰਥੀ ੨. ਸੰਸੇ ਗ੍ਰੰਥੀ ੩. ਕਰਮ ਗ੍ਰੰਥੀ

੧. ਚਿਦ ਜੜ੍ਹ ਗ੍ਰੰਥੀ:- ਚੇਤਨ ਬ੍ਰਹਮ ਨੂੰ ਜੜ੍ਹ ਸਮਝਣਾ ਭਾਵ ਸਤ, ਚੇਤਨ ਅਨੰਦ ਸਰੂਪ ਬ੍ਰਹਮ ਨੂੰ ਅਸੱਤ, ਜੜ੍ਹ, ਦੁਖ ਰੂਪ ਸਮਝਣਾ ਅਤੇ ਅਸੱਤ, ਜੜ੍ਹ, ਦੁਖ ਰੂਪ ਦੇਹ ਨੂੰ ਸਤ, ਚੇਤਨ ਅਨੰਦ ਰੂਪ ਸਮਝਣਾ। ਯਥਾ:-

*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥* (੬੪੨)

*"ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥*

(ਅੰਗ ੬੨੪)

ਨਿਵਿਰਤੀ :- *ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ॥*
*ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ॥*

(ਅੰਗ ੪੨੬)

੨. ਸੰਸੇ ਗ੍ਰੰਥੀ:- ਪ੍ਰਮਾਣ, ਪ੍ਰਮੇਯ, ਵਿਪਰਜੇ ਸੰਸਿਆਂ ਦੀ ਗੰਢ ਪਈ ਰਹਿਣੀ।

੧. ਪ੍ਰਮਾਣਗਤ ਸੰਸਾ:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜੀਵ ਬ੍ਰਹਮ ਦੀ ਏਕਤਾ ਦਾ ਕਥਨ ਕੀਤਾ ਹੈ ਜਾਂ ਇਸਦੇ ਉਲਟ।

ਨਿਵਿਰਤੀ:- ਜਦੋਂ ਪ੍ਰਕਾਸ਼ ਕਰਕੇ ਹੁਕਮਨਾਮਾ ਲਿਆ ਤਾਂ ਆਇਆ, "ਏਕੋ ਹੈ ਭਾਈ ਏਕੋ ਹੈ।" (ਅੰਗ ੩੫੦)

੨. ਪ੍ਰਮੇਯਗਤ ਸੰਸਾ:- ਜੀਵ ਤੇ ਬ੍ਰਹਮ ਦੀ ਏਕਤਾ ਸੱਤ ਹੈ ਜਾਂ ਜੀਵ ਤੇ ਬ੍ਰਹਮ ਵੱਖੋ ਵੱਖਰੇ ਹਨ ਇਹ ਸੱਤ ਹੈ।

ਨਿਵਿਰਤੀ:- "ਸੋ ਪ੍ਰਭੁ ਦੂਰਿ ਨਾਹੀ, ਪ੍ਰਭੁ ਤੂੰ ਹੈ॥" (ਅੰਗ ੩੫੪)

*"ਲੋਗਾ ਭਰਮਿ ਨ ਭੂਲਹੁ ਭਾਈ॥*

*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥ (ਅੰਗ ੧੩੫੧)*

*ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥*

*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥ (ਅੰਗ ੬੧੭)*

੩. ਵਿਪਰਜੇ ਸੰਸਾ:- ਜੀਵ ਅਤੇ ਬ੍ਰਹਮ ਦਾ ਭੇਦ ਸੱਤ ਹੈ ਜਾਂ ਦੇਹਾਦਿ ਸਾਰਾ ਪਸਾਰਾ ਸੱਤ ਹੈ।

*ਨਿਵਿਰਤੀ:- "ਜਲਿ ਥਲਿ ਮਹੀਅਲਿ ਸੁਆਮੀ ਸੋਈ॥*
*ਅਵਰੁ ਨ ਕਹੀਐ ਦੂਜਾ ਕੋਈ॥*
*ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ॥ (ਅੰਗ ੧੦੭੯)*

ਸੋ ਇਸ ਪ੍ਰਕਾਰ ਸੰਸੇ ਰੂਪ ਬੰਧਨ ਦੀ ਨਿਵਿਰਤੀ ਵੀ ਗੁਰਾਂ ਪਾਸੋਂ ਪ੍ਰਾਪਤ ਹੋਏ ਗਿਆਨ ਦੁਆਰਾ ਹੁੰਦੀ ਹੈ।

੩. ਕਰਮ ਗ੍ਰੰਥੀ:- ਕਰਤਾ ਭੋਗਤਾ ਦੀ ਗੰਢ। ਮੈਂ ਕਰਦਾ ਹਾਂ, ਮੈਂ ਭੋਗਦਾ ਹਾਂ।

ਪਿਛਲੇ ਕਰਮਾਂ ਦਾ ਫਲ ਮੈਂ ਭੋਗਦਾ ਹਾਂ, ਹੁਣ ਦੇ ਕੀਤਿਆਂ ਦਾ ਫਲ ਅੱਗੇ ਨੂੰ ਭੋਗਾਂਗਾ।

*"ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਇ॥*
*ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਇ॥ (ਅੰਗ ੨੧੨)*
*"ਹਉ ਬੰਧਉ ਹਉ ਸਾਧਉ ਬੈਰੁ॥ ਹਮਰੀ ਭੂਮਿ ਕਉਣੁ ਘਾਲੈ ਪੈਰੁ॥" (ਅੰਗ ੧੭੮)*
*ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ॥" (ਅੰਗ ੨੪੨)*

ਨਿਵਿਰਤੀ:-*"ਆਪਨ ਤਨੁ ਨਹੀ ਜਾ ਕੋ ਗਰਬਾ॥*
*ਰਾਜ ਮਿਲਖ ਨਹੀ ਆਪਨ ਦਰਬਾ॥ ੧॥*
*ਆਪਨ ਨਹੀ ਕਾ ਕਉ ਲਪਟਾਇਓ॥*
*ਆਪਨ ਨਾਮੁ ਸਤਿਗੁਰ ਤੇ ਪਾਇਓ॥ (੧੮੭)*

## ਚੋਰਾਂ ਦਾ ਨਿਰਣਾ

ਚੋਰੀ ਕਰਨ ਵਾਲਿਆਂ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਹੈ।

੧. ਧਨ ਦੇ ਚੋਰ:- ਜੋ ਕਿਸੇ ਦਾ ਧਨ ਚੋਰੀ ਕਰਦੇ ਹਨ।

*"ਕਈ ਕੋਟਿ ਪਰ ਦਰਬ ਕਉ ਹਿਰਹਿ॥" (ਅੰਗ ੨੭੫)*
*"ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ॥" (ਅੰਗ ੧੨੪੯)*
*"ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥" (ਅੰਗ ੬੫੬)*

"ਲੈ ਭਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥"
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥" (ਅੰਗ ੩੧੫)
"ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥" (ਅੰਗ ੧੩੯੨)
"ਚੋਰੁ ਸੁਆਲਿਉ ਚੋਰੁ ਸਿਆਣਾ॥ ਖੋਟੇ ਕਾ ਮੁਲੁ ਏਕੁ ਦੁਗਾਣਾ॥" (ਅੰਗ ੬੬੨)
"ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥" (ਅੰਗ ੬੬੨)
"ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥" (ਅੰਗ ੧੫੯)
"ਖੁਸਿ ਖੁਸਿ ਲੈਦਾ ਵਸਤੁ ਪਰਾਈ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ॥
ਦੁਨੀਆਂ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ॥" (ਅੰਗ ੧੦੨੦)

੨. ਮਨ ਦੇ ਚੋਰ:- ਜਿਹੜੇ ਐਬ ਗੁਨਾਹ ਕਰਕੇ ਮਨ ਅੰਦਰ ਲੁਕਾ ਕੇ ਰਖਦੇ ਹਨ। ਜੇ ਪੁਛੋ ਤਾਂ ਕਹਿੰਦੇ ਹਨ ਮੈਂ ਤਿਆਰ ਬਰ ਤਿਆਰ ਹਾਂ। ਮੈਂ ਤਾਂ ਕੋਈ ਗਲਤੀ ਜਾਂ ਕੁਰਹਿਤ ਨਹੀਂ ਕੀਤੀ। ਇਉਂ ਝੂਠ ਬੋਲਣਾ ਉਪਰੋਂ ਸਚੇ ਬਣਦੇ ਹਨ।

ਯਥਾ:- "ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥
"ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ॥" (ਅੰਗ ੧੩੭੦)

ਆਦਮੀ ਜਿਹੜੇ ਕੀਤੇ ਗੁਨਾਹ ਉਨ੍ਹਾਂ ਨੂੰ ਲੁਕਾ ਕੇ ਰੱਖਣ ਦੀ ਚੋਰੀ ਕਰਦਾ ਹੈ। ਪਰ ਜਦੋਂ ਧਰਮਰਾਜਾ ਨੇ ਹਿਸਾਬ ਕੀਤਾ ਤਾਂ ਉਸ ਵੇਲੇ ਅੰਤ ਨੂੰ ਸਾਰੇ ਪ੍ਰਗਟ ਹੋ ਜਾਣਗੇ। ਇਸ ਪ੍ਰਕਾਰ ਦੇ ਮਨ ਦੇ ਚੋਰ ਹੁੰਦੇ ਹਨ।

੩. ਭਜਨ ਸਿਮਰਨ ਵੱਲੋਂ ਚੋਰ:- ਜਿਹੜੇ ਪਰਮੇਸ਼ਰ ਦਾ ਨਾਮ ਨਹੀਂ ਜਪਦੇ। ਉਹ ਵੀ ਚੋਰ ਹਨ।

ਯਥਾ:-ਨਾਮੁ ਦੁਰਾਇ ਚਲੈ ਸੋ ਚੋਰੁ॥ (ਅੰਗ ੧੧੮੭)
"ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ॥" (ਅੰਗ ੧੩੨੮)

੪. ਕਵਿਤਾ ਦੇ ਚੋਰ:- ਜਿਹੜੇ ਕਿਸੇ ਹੋਰ ਦੀ ਕਵਿਤਾ ਲੈ ਕੇ ਆਪਣਾ ਨਾਮ ਪਾਉਂਦੇ ਹਨ। ਉਹ ਵੀ ਚੋਰ ਹਨ। ਕਈ ਪਾਪੀ ਲੋਕ ਠੱਗੀ ਮਾਰਨ ਵਾਸਤੇ ਆਪਣੀ ਕੱਚੀ ਕਵਿਤਾ ਲਿਖ ਕੇ ਉਸ ਵਿਚ ਗੁਰੂ ਨਾਨਕ ਸਾਹਿਬ ਦਾ ਨਾਮ ਪਾ ਕੇ ਸੰਗਤਾਂ ਨੂੰ ਭੁਲੇਖਾ ਪਾ ਕੇ ਭਰਮਾਉਂਦੇ ਹਨ ਜਿਵੇਂ "ਆਪ ਦੀਆ ਸੋ ਦੂਧ ਬਰਾਬਰ ਮਾਂਗ ਲੀਆ ਸੋ ਪਾਣੀ॥ ਖੋਹ ਲੀਆ ਸੋ ਰਕਤ ਬਰਾਬਰ ਕਹੁ ਨਾਨਕ ਨਿਰਬਾਣੀ॥ ਇਸ ਤਰ੍ਹਾਂ ਚੋਰੀ ਕਰਦੇ ਹਨ। ਇਸ ਤੋਂ ਅੱਗੇ ਕਈ ਲੋਕ ਮਹਾਂ ਪਾਪ ਵੱਡੀ ਚੋਰੀ ਕਰਦੇ ਹਨ। ਜੋ ਧੁਰ ਕੀ ਬਾਣੀ ਦੀਆਂ ਪੰਗਤੀਆਂ ਪਿਛੋਂ ਆਪਣਾ ਨਾਮ ਲਿਖ ਕੇ ਆਪਣੀ ਕਵਿਤਾ ਸਿਧ ਕਰਨ ਦਾ ਪਾਪ ਕਰਦੇ ਹਨ। ਜਾਂ ਬਾਣੀ ਦੀਆਂ ਪੰਗਤੀਆਂ ਪੜ੍ਹ ਕੇ ਉਨ੍ਹਾਂ ਦਾ ਗਲਤ ਅਰਥ ਆਪਣੀ ਪੂਜਾ ਕਰਾਉਣ ਦੇ ਮਤਲਬ ਨੂੰ ਸਿੱਧ ਕਰਨ ਲਈ ਸੰਗਤਾਂ ਨੂੰ ਪੜ੍ਹ ਕੇ ਸੁਣਾਉਂਦੇ ਹਨ। ਆਸਰਾ ਬਾਣੀ ਦਾ ਅਤੇ ਪੂਜਾ

ਸ਼ਕਲਾਂ ਬਣਾਈਆਂ, ਅਵਾਜ਼ਾਂ, ਨਿਸ਼ਚਿਤ ਕੀਤੀਆਂ, ਮਾਤ੍ਰਾ ਆਦਿ ਦੇ ਰੂਪ ਬਣਾਏ ਅਤੇ ਆਪਣੀ ਵਖਰੀ ਹੀ ਵਰਣਮਾਲਾ ਕਾਇਮ ਕੀਤੀ। ਜਿਸ ਦਾ ਸਬੂਤ ਹਜ਼ੂਰ ਦੀ ਆਸਾ ਰਾਗ ਵਿੱਚ ਲਿਖੀ ਹੋਈ ਬਾਣੀ:—

*'ਸਸੈ ਸੋਇ ਸ੍ਰਿਸਟਿ ਜਿਨਿ ਸਾਜੀ, ਸਭਨਾ ਸਾਹਿਬੁ ਏਕੁ ਭਇਆ॥'* (੪੩੨)

'ਪਟੀ ਲਿਖੀ' ਤੋਂ ਮਿਲਦਾ ਹੈ ਅਤੇ 'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿੱਚ ਜ਼ਿਕਰ ਆਉਂਦਾ ਹੈ ਕਿ ਜਦ ਭਾਈ ਬਾਲਾ ਜੀ ਚਾਚਾ ਲਾਲੂ ਜੀ ਪਾਸੋਂ ਸਤਿਗੁਰੂ ਨਾਨਕ ਦੇਵ ਜੀ ਦੀ ਜਨਮ ਪਤ੍ਰੀ ਲੈ ਕੇ ਸ੍ਰੀ ਖਡੂਰ ਸਾਹਿਬ ਪੁੱਜੇ। ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਦ ਦੇਖਿਆ ਕਿ ਇਹ ਦੇਵਨਾਗਰੀ ਅੱਖਰਾਂ ਵਿੱਚ ਲਿਖੀ ਹੋਈ ਹੈ। ਬਚਨ ਹੋਇਆ ਕਿ ਭਾਈ! ਕੋਈ ਸਿੱਖ ਬੁਲਾਓ ਜਿਹੜਾ ਦੇਵਨਾਗਰੀ ਤੇ ਗੁਰਮੁਖੀ ਦੋਨੋਂ ਅੱਖਰ ਜਾਣਦਾ ਹੋਵੇ ਤੇ ਇਸਨੂੰ ਗੁਰਮੁਖੀ ਅੱਖਰਾਂ ਵਿਚ ਲਿਖ ਦੇਵੇ:—

*"ਸਹਸਕ੍ਰਿਤ ਅੱਛਰ ਜਬ ਚੀਨੇ। ਤਬ ਅੰਗਦ ਜੀ ਬਚਨ ਸੁ ਕੀਨੇ।*
*ਇਨ ਅਛਰਨ ਕੋ ਜੋਊ ਜਾਨੈ। ਸੋ ਯਾ ਕੋ ਪਢ ਅਰਥ ਬਖਾਨੈ।*
*ਗੁਰਮੁਖੀ ਚਾਹੀਏ ਕਰਵਾਈ। ਪਢਹਿ ਸੁਨਹਿ ਸਿਖ ਗੁਰਮਤਿ ਪਾਈ।"*

*ਸੋਰਠਾ:- 'ਸਤਿਗੁਰ ਕ੍ਰਿਪਾ ਨਿਧਾਨ, ਸ੍ਰੀ ਨਾਨਕ ਜਗ ਬਿਦਤ ਜਬ।*
*ਸੰਗਤ ਕੀਨ ਮਹਾਨ, ਜਾਨੀ ਬਿਦਿਆ ਤਬ।'* (ਸ੍ਰੀ ਨਾਨਕ ਪ੍ਰਕਾਸ਼)

ਜਿਸ ਦਾ ਭਾਵ ਹੈ ਕਿ ਭਾਈ ਪੈੜੇ ਮੋਖੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਾਨ ਸੰਗਤ ਕੀਤੀ। ਉਦੋਂ ਉਸਨੇ ਇਹ ਗੁਰਮੁਖੀ ਅੱਖਰਾਂ ਦੀ ਵਿਦਿਆ ਸਿੱਖੀ ਸੀ।

ਇਨ੍ਹਾਂ ਗੁਰਬਾਣੀ ਤੇ ਇਤਿਹਾਸ ਦੇ ਦੋਹਾਂ ਹਵਾਲਿਆਂ ਤੋਂ ਸਾਨੂੰ ਪ੍ਰਗਟ ਹੈ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਰਚੇ ਸਨ।

ਇਨ੍ਹਾਂ ਤੋਂ ਅੱਗੋਂ ਲਿਖਾਣ, ਪੜ੍ਹਾਣ ਤੇ ਪ੍ਰਚਾਰਨ ਦਾ ਕੰਮ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੀਤਾ। ਜਿਸ ਦੇ ਕਾਰਨ ਆਮ ਲੋਕਾਂ ਵਿਚ ਇਹ ਗੱਲ ਪ੍ਰਚਲਤ ਹੋ ਗਈ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਰਚੇ ਹਨ। ਵਾਸਤਵ ਵਿਚ ਦੂਜੇ ਪਾਤਸ਼ਾਹ ਜੀ ਨੇ ਪ੍ਰਚਾਰੇ ਹਨ। ਜਨਮ ਸਾਖੀ ਲਿਖਾਈ ਵਿਚ ਲਿਆਂਦੀ ਹੈ। ਰਚਨਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਕੀਤੀ ਹੈ।

*ਪ੍ਰਸ਼ਨ:-* ਸਤਿਗੁਰੂ ਮਹਾਰਾਜ ਜੀ ਦਾ ਦ੍ਵੈਤ ਮਤ ਹੈ ਕਿ ਅਦ੍ਵੈਤ ਮੱਤ ਹੈ?

*ਉੱਤਰ:-* ਸਤਿਗੁਰੂ ਨਾਨਕ ਦੇਵ ਜੀ ਦਾ ਅਦ੍ਵੈਤ ਮੱਤ ਹੈ। ਸਭ ਤੋਂ ਆਦਿ ਵਿਚ (੧) ਏਕਾ ਲਿਖ ਕੇ ਆਪਣਾ ਮਤ ਅਦ੍ਵੈਤ ਜਣਾਇਆ। ਇਸ ਦਾ '੧ੴ' ਤੋਂ ਪਤਾ ਲੱਗ ਜਾਂਦਾ ਹੈ। ਇਕ ਅਦ੍ਵੈਤ ਸਰੂਪ ਪ੍ਰਮੇਸ਼ਰ ਹੈ। ਸਾਰਿਆਂ ਦਾ ਪ੍ਰਕਾਸ਼ਕ ਹੈ। (ੴ) ਦੇ ੬੩ ਪ੍ਰਕਾਰ ਦੇ ਭੇਦ ਸਨ ਭਿੰਨ ਭਿੰਨ ਮੱਤਾਂ ਦੇ। ਸਭ ਦਾ ਝਗੜਾ ਏਕਾ ਲਿਖ ਕੇ ਨਿਬੇੜਿਆ ਹੈ।

ਗੁਰਬਾਣੀ ਵਿੱਚ ਥਾਂ-ਥਾਂ ਇਕ ਦੀ ਵਿਆਖਿਆ, ਇਕ ਦੀ ਮਹਿਮਾ ਤੇ ਇਕ ਦੀ ਹੀ ਗੁਣ ਗਾਉਣ ਤੇ ਜਪਣ ਦੀ ਪ੍ਰੇਰਨਾ ਮਿਲਦੀ ਹੈ।

ਯਥਾ:—ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥
ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥
ਏਕੋ ਏਕੁ ਏਕੁ ਹਰਿ ਆਪਿ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥
ਅਨਿਕ ਬਿਸਥਾਰ ਏਕ ਤੇ ਭਏ॥ ਏਕੁ ਅਰਾਧਿ ਪਰਾਛਤ ਗਏ॥
ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ॥
(ਅੰਗ ੨੮੯)

'ਇਕੁ ਸੇਵੀ ਇਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ॥' (ਅੰਗ ੭੧੦)
'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥' (ਜਪੁਜੀ)
'ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ।' (ਅੰਗ ੬੪੬)
'ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥' (ਅੰਗ ੭੯੧)
'ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ॥
ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ॥' (ਅੰਗ ੬੭੯)

ਦ੍ਵੈਤ ਮੱਤ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਗੁਰਬਾਣੀ ਵਿੱਚ ਫੁਰਮਾਣ ਹੈ:—

ਯਥਾ:— 'ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ॥
ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨ ਜਾਣਹਿ ਆਪਣਾ
ਅਵਰੀ ਕਉ ਚਿਤੁ ਲਾਇ॥
ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ॥'
(ਅੰਗ ੫੦੯)

ਮੁਖਵਾਕ:— 'ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤ ਲਾਇ॥
ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ॥' (ਅੰਗ ੧੪੨੬)
'ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ॥' (ਅੰਗ ੭੬੧)
'ਏਕ ਹੀ ਕੇ ਸੇਵ, ਸਭ ਕੌ ਗੁਰਦੇਵ ਏਕ। ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥'
(ਦਸਮ ੧੯)

ਸੋ ਸਤਿਗੁਰਾਂ ਦਾ ਅਦ੍ਵੈਤ ਮੱਤ ਹੈ। ਮਹਾਰਾਜ ਜੀ ਨੇ ਸਭ ਤੋਂ ਪਹਿਲਾਂ ਏਕਾ ਲਿਖ ਕੇ ਅਦ੍ਵੈਤ ਮੱਤ ਜਣਾਇਆ ਹੈ।

ਪ੍ਰਸ਼ਨ:- ਗੁਰਬਾਣੀ ਦੇ ਅਰਥਾਂ ਦੀ ਸੰਪ੍ਰਦਾ ਕਿਥੋਂ ਚਲੀ ਤੇ ਕਿਨ੍ਹਾਂ ਨੇ ਤੋਰੀ?

ਉੱਤਰ:- ਅਰਥਾਂ ਦੀ ਸੰਪ੍ਰਦਾ ਸ੍ਰੀ ਦਮਦਮੇ ਸਾਹਿਬ ਜੀ ਤੋਂ ਚੱਲੀ ਅਤੇ ਅਰਥ ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਨੇ ਪੜ੍ਹਾਏ ਤੇ ਉਨ੍ਹਾਂ ਤੋਂ ਹੀ ਸੰਪ੍ਰਦਾ ਚੱਲੀ ਹੈ।

ਦਸਮੇ ਪਾਤਸ਼ਾਹ ਜੀ ਸ੍ਰੀ ਅਨੰਦਪੁਰ ਸਾਹਿਬ ਵਿਚ ਸੰਗਤਾਂ ਨੂੰ ਤਾਰ ਰਹੇ ਸਨ। ਉਸ ਵਕਤ ਇਕ ਪ੍ਰੇਮੀ ਸਿੰਘ ਹੋਲੇ ਮਹੱਲੇ ਵਾਲੇ ਦਿਨ ਵੱਡੇ ਤੜਕੇ ਉਠ ਕੇ ਪੰਜ ਗ੍ਰੰਥੀ ਦਾ ਪਾਠ ਬੜੀ ਸ਼ਰਧਾ ਭਾਵਨਾ ਨਾਲ ਜ਼ੁਬਾਨੀ ਨਿਤਨੇਮ ਦਾ ਪਾਠ ਕਰ ਰਿਹਾ ਸੀ। ਜਦੋਂ 'ਦੱਖਣੀ ਓਅੰਕਾਰ' ਦੀ ਬਾਣੀ ਦਾ ਪਾਠ ਕਰਨ ਲੱਗਾ। ਸਤਿਗੁਰੂ ਜੀ ਸ੍ਰੀ ਕੇਸਗੜ੍ਹ ਸਾਹਿਬ ਬੰਗਲੇ ਵਿੱਚ ਸਜੇ ਸਨ। ਉਹਨਾਂ ਨੂੰ ਪਾਠ ਸੁਣ ਰਿਹਾ ਸੀ। ਪਾਠ ਕਰਦਿਆਂ ਜਦੋਂ ਪੰਗਤੀ—

*'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥'* (ਅੰਗ ੯੩੦)

ਆਈ ਤਾਂ 'ਕੈ' ਦੀ ਥਾਂ ਕੇ ਪੜ੍ਹ ਗਿਆ। ਮਹਾਰਾਜ ਸਾਹਿਬ ਜੀ ਨੇ ਸੁਣ ਕੇ ਦੋ ਵਾਰੀ ਉੱਚੀ ਆਵਾਜ਼ ਵਿਚ ਕਿਹਾ 'ਭਾਈ ਸਿੰਘਾ ! ਗੁਰਬਾਣੀ ਦਾ ਸ਼ੁੱਧ ਪਾਠ ਕਰ। ਸਿੰਘ ਬਾਣੀ ਪੜ੍ਹਨ ਵਿਚ ਮਸਤ ਸੀ ਆਵਾਜ਼ ਨ ਸੁਣੀ। ਉਸੇ ਤਰ੍ਹਾਂ ਹੀ ਪੜ੍ਹੀ ਗਿਆ। ਤਾਂ ਸਤਿਗੁਰੂ ਜੀ ਨੇ ਇੱਕ ਸਿੰਘ ਭੇਜ ਕੇ ਤਾੜਨਾ ਕਰਵਾਈ, ਚਾਂਟਾਂ ਮਰਵਾਈਆਂ। ਉਸੇ ਦਿਨ ਸਵੇਰੇ, ਉਸ ਸਿੰਘ ਨੇ ਦੀਵਾਨ ਵਿਚ ਆ ਕੇ ਬੇਨਤੀ ਕੀਤੀ, ਜੀ! ਆਪ ਦੀ ਹਜ਼ੂਰੀ ਵਿਚ ਅੰਮ੍ਰਿਤ ਰੂਪੀ ਗੁਰਬਾਣੀ ਪੜ੍ਹਦਿਆਂ ਤਮਾਚੇ ਵਜਦੇ ਹਨ। ਤਾਂ ਸਾਡੀ ਕਲਿਆਣ ਕਿਵੇਂ ਹੋਵੇਗੀ? ਤੁਹਾਡੇ ਡਿਉਢੀਦਾਰ ਨੇ ਮਾਰ ਪਵਾਈ ਹੈ। ਤਾਂ ਸੁਣ ਕੇ ਸਤਿਗੁਰੂ ਜੀ ਨੇ ਕਿਹਾ, ਸਿੰਘਾ ! 'ਗੁਰਬਾਣੀ ਸਾਡੇ ਅੰਗ ਹਨ, ਤੂੰ ਗੁਰਬਾਣੀ ਗਲਤ ਪੜ੍ਹਦਾ ਸੀ' ਸਾਨੂੰ ਜੋ ਖੇਦ ਗੁਰਬਾਣੀ ਗਲਤ ਪੜ੍ਹਨ ਤੋਂ ਹੋਇਆ ਹੈ ਤੈਨੂੰ ਚਪੇੜਾਂ ਨਾਲ ਇਤਨਾ ਨਹੀਂ ਹੋਇਆ। ਇਹ ਸੁਣ ਕੇ ਸਿੰਘ ਦੀ ਨਰਾਜ਼ਗੀ ਘਟੀ ਤੇ ਨਿੰਮ੍ਰਤਾ ਨਾਲ ਪੁਛਿਆ, "ਸਤਿਗੁਰੂ ਜੀ! ਕ੍ਰਿਪਾ ਕਰਕੇ ਦੱਸੋ ਮੈਂ ਕਿੱਥੋਂ ਗਲਤ ਪੜ੍ਹ ਰਿਹਾ ਸੀ? ਤਾਂ ਗੁਰੂ ਜੀ ਨੇ ਫੁਰਮਾਇਆ 'ਦੱਖਣੀ ਓਅੰਕਾਰ' ਬਾਣੀ ਦੀ ਤੁਕ 'ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ' ਦੁਬਾਰਾ ਪੜ੍ਹ। ਤਾਂ ਉਸਨੇ 'ਕੈ' ਥਾਂ 'ਕੇ' ਹੀ ਪੜ੍ਹਿਆ। ਗੁਰੂ ਜੀ ਨੇ ਦੱਸਿਆ ਕਿ ਇਹ ਅੱਖਰ ਗਲਤ ਪੜ੍ਹਨ ਨਾਲ ਅਰਥ ਦਾ ਅਨਰਥ ਹੋ ਗਿਆ ਹੈ। ਕਿਉਂਕਿ ਇਸ ਪੰਕਤੀ ਦਾ ਅਰਥ ਇਹ ਹੈ ਕਿ ਕਰਤੇ ਦੀ ਮਰਿਆਦਾ ਨੂੰ ਕਰਤਾ ਆਪ ਜਾਣਦਾ ਹੈ (ਕੈ) ਅਥਵਾ ਜਾਂ ਗੁਰੂ ਸੂਰਮੇ ਜਾਣਦੇ ਹਨ। ਪਰ 'ਕੇ' ਦਾ ਅਰਥ ਹੈ 'ਕੀ', ਭਾਵ ਸਤਿਗੁਰੂ ਸੂਰਮੇ ਕੀ ਜਾਣਦੇ ਹਨ? ਭਾਵ ਨਹੀਂ ਜਾਣਦੇ। ਇਸ ਤਰ੍ਹਾਂ ਗਲਤ ਅਰਥ ਬਣ ਗਿਆ। ਜੇ ਸਤਿਗੁਰੂ ਸੂਰਮੇ ਹੀ ਪ੍ਰਮੇਸ਼ਰ ਦੀ ਮਰਜਾਦਾ ਨੂੰ ਨਹੀਂ ਜਾਣਦੇ ਤਾਂ ਹੋਰ ਕੌਣ ਜਾਣੇਗਾ? ਸਤਿਗੁਰੂ ਜੀ ਤਾਂ ਪ੍ਰਗਟ ਹੀ ਬ੍ਰਹਮ ਗਿਆਨ ਦੇ ਕੇ ਮੁਕਤ ਕਰਨ ਵਾਸਤੇ ਹੋਏ ਹਨ।

*"ਐਸੇ ਗੁਰ ਕਉ ਬਲਿ ਬਲਿ ਜਾਈਐ, ਆਪਿ ਮੁਕਤੁ ਮੋਹਿ ਤਾਰੈ।'* (ਅੰਗ ੧੩੦੧)

ਸਾਰੇ ਸਿੰਘ ਗੁਰਬਾਣੀ ਨੂੰ ਸੋਧ ਕੇ, ਵਿਚਾਰ ਕੇ ਤੇ ਚਿਤ ਲਗਾ ਕੇ ਪੜ੍ਹਿਆ ਕਰੋ। ਇਹ ਸੁਣ ਕੇ ਭਾਈ ਦਯਾ ਸਿੰਘ ਆਦਿ ਮੁਖੀ ਸਿੰਘਾਂ ਨੇ ਬੇਨਤੀ ਕੀਤੀ, ਹੇ ਸੱਚੇ ਪਾਤਸ਼ਾਹ ! ਆਪ ਜੀ ਕ੍ਰਿਪਾ ਕਰਕੇ ਬਾਣੀ ਦੇ ਅਰਥ ਪੜ੍ਹਾਉ ਕਿਉਂਕਿ ਅਰਥਾਂ ਬਿਨਾਂ ਬਾਣੀ ਦੀ ਸ਼ੁੱਧੀ, ਅਸ਼ੁੱਧੀ ਦਾ ਪਤਾ ਨਹੀਂ ਲਗਦਾ। ਤਾਂ ਹਜ਼ੂਰ ਨੇ ਫੁਰਮਾਇਆ ਕਿ ਜੰਗਾਂ ਯੁੱਧਾਂ ਤੋਂ ਵਿਹਲੇ ਹੋ ਕੇ

ਗੁਰਬਾਣੀ ਦੇ ਅਰਥ ਪੜ੍ਹਾਵਾਂਗੇ। ਜਦੋਂ ਗੁਰੂ ਜੀ ਜੰਗਾਂ, ਯੁੱਧਾਂ ਤੋਂ ਵਿਹਲੇ ਹੋ ਕੇ, ਸਰਬੰਸ ਵਾਰ ਕੇ, ਸ੍ਰੀ ਮੁਕਤਸਰ ਸਾਹਿਬ ਟੁਟੀ ਗੰਢ ਕੇ ਸ੍ਰੀ ਦਮਦਮਾ ਸਾਹਿਬ ਆਏ ਤਾਂ ਸਿੰਘਾਂ ਨੇ ਬੇਨਤੀ ਕੀਤੀ ਮਹਾਰਾਜ ਜੀ! ਜੋ ਆਪ ਜੀ ਨੇ ਗੁਰਬਾਣੀ ਦੇ ਅਰਥ ਪੜ੍ਹਾਉਣ ਦਾ ਇਕਰਾਰ ਕੀਤਾ ਸੀ, ਹੁਣ ਕ੍ਰਿਪਾ ਕਰਕੇ ਅਰਥ ਪੜ੍ਹਾਓ। ਤਾਂ ਗੁਰੂ ਜੀ ਨੇ ਕਿਹਾ ਕਿ ਤੁਸੀਂ ਕਰਤਾਰਪੁਰ ਸਾਹਿਬ ਧੀਰਮੱਲ ਪਾਸ ਜਾਓ। ਪੰਜਵੇਂ ਪਾਤਿਸ਼ਾਹ ਨੇ ਜੋ ਗੁਰਬਾਣੀ ਦੀ ਬੀੜ ਰਚੀ ਹੈ। ਉਹ ਸਰੂਪ ਲੈ ਆਵੋ। ਉਸ ਵਿੱਚ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਲਿਖਣ ਵਾਸਤੇ ਜਗ੍ਹਾ ਖਾਲੀ ਛੱਡੀ ਹੋਈਹੈ। ਨਾਲੇ ਬਾਣੀ ਚੜ੍ਹਾ ਦੇਈਏ ਨਾਲੇ ਤੁਹਾਨੂੰ ਅਰਥ ਕਰਾਵਾਂਗੇ। ਜਦੋਂ ੨੫ ਸਿੰਘ ਧੀਰਮੱਲ ਕੋਲ ਗਏ ਤਾਂ ਧੀਰਮੱਲ ਨੇ ਕਿਹਾ ਕਿ ਇਹ ਸਰੂਪ ਗੁਰੂ ਨਾਨਕ ਦੇਵ ਜੀ ਨੇ ਪੰਜਵੇਂ ਸਰੂਪ ਵਿਚ ਤਿਆਰ ਕੀਤਾ ਹੈ। ਆਪ ਵੀ ਸਤਿਗੁਰੂ ਦਸਵੇਂ ਪਾਤਿਸ਼ਾਹ ਉਨ੍ਹਾਂ ਦਾ ਹੀ ਸਰੂਪ ਹਨ। ਆਪ ਕੰਠ ਤੋਂ ਕਿਉਂ ਨਹੀਂ ਰਚ ਲੈਂਦੇ? ਮੇਰੇ ਪਾਸੋਂ ਵੱਡਿਆਂ ਦੀ ਬਖਸ਼ਿਸ਼ ਕਿਉਂ ਖੋਂਹਦੇ ਹਨ ਤਾਂ ਇਹ ਸੁਣ ਕੇ ਸਿੰਘਾਂ ਨੇ ਖਾਲੀ ਵਾਪਸ ਮੁੜ ਕੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ਧੀਰਮੱਲ ਤਾਂ ਇਸ ਤਰ੍ਹਾਂ ਕਹਿੰਦਾ ਹੈ ਤਾਂ ਹਜ਼ੂਰ ਨੇ ਆਪ ਸਾਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਸਰੂਪ ਆਪਣੀ ਪਵਿੱਤਰ ਰਸਨਾ ਤੋਂ ਉਚਾਰਨ ਕੀਤਾ। ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਬਣਾਇਆ। ਭਾਈ ਮਨੀ ਸਿੰਘ ਜੀ ਦੀ ਉਮਰ ਉਸ ਵੇਲੇ ਕੇਵਲ ਚੌਦਾਂ ਸਾਲ ਦੀ ਸੀ। ਭਾਈ ਸਾਹਿਬ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ। ਮੈਂ ਲਿਖਣਾ ਨਹੀਂ ਜਾਣਦਾ। ਤਾਂ ਗੁਰੂ ਜੀ ਨੇ ਕਿਹਾ ਭਾਈ ਮਨੀ ਸਿੰਘ! ਤੁਸੀਂ ਲਿਖਣ ਲੱਗੋ, ਅਗੰਮੀ ਕਲਮ ਚਲੇਗੀ। ਫਿਰ ਐਸੀ ਅਗੰਮੀ ਕਲਮ ਚੱਲੀ ਕਿ ਜਪੁਜੀ ਸਾਹਿਬ, ਰਹਿਰਾਸ ਅਤੇ ਕੀਰਤਨ ਸੋਹਿਲੇ ਤੱਕ ਬਾਣੀ ਪਹਿਲੇ ਦਿਨ ਹੀ ਲਿਖੀ ਗਈ। ਅਤੇ ਸ਼ਾਮ ਨੂੰ ਗੁਰੂ ਜੀ ਨੇ ਸਾਰੀ ਬਾਣੀ ਦੇ ਅਰਥ ਸੁਣਾਏ। ਇਸ ਤਰ੍ਹਾਂ ਹਜ਼ੂਰ ਅੰਮ੍ਰਿਤ ਵੇਲੇ ਜਿੰਨੀ ਬਾਣੀ ਲਿਖਵਾਉਂਦੇ, ਪਿਛਲੇ ਪਹਿਰ ਉਨੀਂ ਗੁਰਬਾਣੀ ਦੇ ਅਰਥ ਕਰਵਾਉਂਦੇ। ਇਸ ਤਰ੍ਹਾਂ ੯ ਮਹੀਨੇ ੯ ਦਿਨ ਵਿਚ ੧੭੬੨ ਕੱਤਕ ਸੁਦੀ ਪੂਰਨਮਾਸ਼ੀ ਤੋਂ ਆਰੰਭ ਕਰਕੇ ੧੭੬੩ ਬਿਕ੍ਰਮੀ ੨੩ ਸਾਵਣ ਤੱਕ ਅਰਥ ਕਰਾਏ ਅਤੇ ਨੌਵੇਂ ਪਾਤਸ਼ਾਹ ਦੀ ਬਾਣੀ ਸਮੇਤ ਸਾਰੀ ਬਾਣੀ ੧ੴ ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਪੂਰੀ ਕੀਤੀ। ਇਕ ਭੀ ਲਗ, ਮਾਤ੍ਰ ਦਾ ਫਰਕ ਸਤਿਗੁਰਾਂ ਨੇ ਨਹੀਂ ਪਾਇਆ।

ਪੰਜਵੇਂ ਪਾਤਸ਼ਾਹ ਜੀ ਦੇ ਰਚੇ ਸਰੂਪ ਵਿਚ 'ਰਹਿਰਾਸ ਸਾਹਿਬ' ਦੇ ਕੇਵਲ ਪੰਜ ਸ਼ਬਦ ਹਨ, ਨੌਵੇਂ ਪਾਤਸ਼ਾਹ ਦੀ ਬਾਣੀ ਨਹੀਂ ਹੈ। ਦਸਵੇਂ ਪਾਤਸ਼ਾਹ ਜੀ ਨੇ ਜਿਹੜਾ ਸਰੂਪ ਉਚਾਰਨ ਕੀਤਾ ਹੈ, ਉਸ ਵਿਚ 'ਰਹਿਰਾਸ ਸਾਹਿਬ' ਦੇ ਨੌ ਸ਼ਬਦ ਲਿਖਵਾਏ ਹਨ। ਦੋਨਾਂ ਸਰੂਪਾਂ ਦਾ ਭੋਗ 'ਅਠਾਰਹ ਦਸ ਬੀਸ' ਤੇ ਹੀ ਪੈਂਦਾ ਹੈ। ਪਹਿਲੇ ਸਰੂਪ ਦੇ ਲਿਖਾਰੀ ਭਾਈ ਗੁਰਦਾਸ ਜੀ ਹਨ। ਇਸ ਵਿੱਚ ੧ੴ ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਸਾਰੀ ਬਾਣੀ ਇਕੋ ਲਿਖਾਰੀ, ਇਕੋ ਲਿਖਣ ਸ਼ੈਲੀ, ਅੱਖਰਾਂ ਦੀ ਬਣਤਰ, ਸਿਆਹੀ ਅਤੇ ਕਾਗਜ਼ ਵੀ ਇਕੋ ਤਰ੍ਹਾਂ ਦਾ ਹੈ।

ਦਸਵੇਂ ਪਾਤਸ਼ਾਹ ਜੀ ਨੇ ਸਾਬੋ ਕੀ ਤਲਵੰਡੀ ਦਾ ਨਾਮ 'ਤਖਤ ਸ੍ਰੀ ਦਮਦਮਾ ਸਾਹਿਬ' ਗੁਰੂ ਕੀ ਕਾਸ਼ੀ ਰੱਖਿਆ ਅਤੇ ਵਰ ਦਿੱਤਾ ਕਿ ਏਥੇ ਜੋ ਬੈਲ ਬੁੱਧੀ ਵਾਲਾ ਵੀ ਪੜ੍ਹੇਗਾ ਉਸਨੂੰ ਛੇਤੀ ਵਿਦਿਆ ਪ੍ਰਾਪਤ ਹੋਵੇਗੀ। ਗੁਰਬਾਣੀ ਸੰਪੂਰਨ ਹੋਣ ਤੋਂ ਜੋ ਸਿਆਹੀ ਤੇ ਕਲਮਾਂ ਆਦਿ ਬਚੀਆਂ ਉਹ ਗੁਰੂ ਜੀ ਨੇ ਜਿਸ ਸਰੋਵਰ ਵਿਚ ਸੁੱਟੀਆਂ ਉਸਦਾ ਨਾਮ 'ਸ੍ਰੀ ਲਿਖਣਸਰ' ਰੱਖਿਆ। 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਭੰਗੂ ਰਤਨ ਸਿੰਘ ਜੀ ਨੇ ਲਿਖਿਆ ਹੈ:—

*ਯਥਾ:-ਨੌ ਮਹੀਨੇ ਤੇ ਨੌ ਦਿਨੇ ਤਲਵੰਡੀ ਰਹੈ ਮੁਕਾਮ॥*
*ਡੇਰਾ ਤੋਰਾ ਰੁਖ ਦਖਣ ਛਡ ਤੁਰਕਨ ਬਡ ਥਾਨ॥ (ਪੰਨਾ ੭੨)*
*ਤਥਾ:-ਸਤਿਗੁਰ ਬੈਠ ਸੁ ਦਮਦਮੈ ਲਿਖਨ ਘੜ ਸੁਟ ਦੇ॥*
*ਹਮਾਰੀ ਕਾਸ਼ੀ ਯਹ ਭਈ, ਆਇ ਮੂਰਖ ਈਹਾਂ ਪੜ੍ਹੇ॥*

*(ਗੁਰ ਬਿਲਾਸ ਪਾ: ੧੦, ਕ੍ਰਿਤ ਕਵੀ ਭਾਈ ਸੁਖਾ ਸਿੰਘ, ਪੰਨਾ ੪੮੯)*

*'ਸੁਨ ਕੇ ਹਮ ਤਾਹੀ ਕੇ ਬੈਨਨ ਕੌ, ਦਮਦਮਾ ਸੋ ਮਾਲਵੇ ਬੀਚ ਸਵਾਰੋ।*
*ਵਿਗ ਤਾਹੀ ਤਲਵੰਡੀ ਕੇ ਕਾਂਸੀ ਰਚੋ, ਜਾ ਬੈਲ ਪੜ੍ਹੈ ਹੋਇ ਬੁਧ ਉਦਾਰੋ।*
*ਇਹ ਗ੍ਰੰਥ ਉਚਾਰਨ ਕਰੋ ਤਹਾਂ ਬੈਠ ਕੇ, ਬੀੜ ਸੋਊ ਜਗ ਮਾਹਿ ਬਿਥਾਰੋ।*
*ਅੱਖਰ ਏਕ ਕੋ ਭੇਦ ਧਰੋ ਨਹਿ, ਰਾਮਦਾਸ ਗੁਰ ਸੰਮੁਖ ਬਿਚਾਰੋ।'*

*(ਗੁਰ ਬਿਲਾਸ ਪਾਤਸ਼ਾਹੀ ੬)*

ਏਥੇ ਰਹਿ ਕੇ ਗੁਰੂ ਜੀ ਨੇ ਉਹ ਸੰਕਲਪ ਵੀ ਪੂਰਾ ਕੀਤਾ ਜੋ ਧੀਰਮੱਲ ਨੇ ਤਾਨ੍ਹਾ ਭੇਜਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਸੱਚੇ ਗੁਰੂ ਹਨ ਤਾਂ ਆਪ ਉਹੋ ਜਿਹਾ ਸਰੂਪ ਰਚ ਲੈਣ, ਮੇਰੇ ਪਾਸੋਂ ਕਿਉਂ ਮੰਗਵਾਉਂਦੇ ਹਨ। ਜੰਗਾਂ ਯੁੱਧਾਂ ਤੋਂ ਵਿਹਲੇ ਹੋ ਕੇ, ਦਮਦਮਾ ਸਾਹਿਬ ਜਾ ਕੇ ਗੁਰੂ ਜੀ ਨੇ ਇਹ ਰੀਤ ਥਾਪੀ ਕਿ ਇਕ ਪਹਿਰ ਤੰਬੂ ਵਿਚ ਬੈਠ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਉਚਾਰਣ ਕਰਦੇ ਅਤੇ ਭਾਈ ਮਨੀ ਸਿੰਘ ਲਿਖਦੇ ਰਹਿੰਦੇ। 'ਗੁਰੂ ਗ੍ਰੰਥ ਸਾਹਿਬ ਜੀ' ਦਾ ਸਰੂਪ ਤਿਆਰ ਕਰਕੇ ਵੱਡਾ ਭਾਰੀ ਜੱਗ ਕੀਤਾ। ਇਹ ਅਤਿਅੰਤ ਭਾਰੀ ਸਮਰੱਥਾ ਅਤੇ ਤ੍ਰਿਕਾਲਗਯਾਤਾ (ਜੋ ਰਾਮਚੰਦਰ ਜੀ ਅਤੇ ਕ੍ਰਿਸ਼ਨ ਆਦਿ ਅਵਤਾਰਾਂ ਨੂੰ ਵੀ ਦੁਰਲੱਭ ਸੀ) ਦੇਖ, ਸੁਣ ਕੇ ਸਭ ਸੰਗਤ ਹੱਕੀ ਬੱਕੀ ਰਹਿ ਗਈ।

*(ਤਵਾਰੀਖ ਗੁਰੂ ਖਾਲਸਾ ਕ੍ਰਿਤ ਸ੍ਰੀ ਗਿਆਨ ਸਿੰਘ ਜੀ, ਪੰਨਾ ੧੦੬੨)*

ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਜਿਨ੍ਹਾਂ ੪੮ ਸਿੰਘਾਂ ਨੇ ਦਸਵੇਂ ਪਾਤਸ਼ਾਹ ਪਾਸੋਂ ਗੁਰਬਾਣੀ ਦੇ ਅਰਥ ਪੜ੍ਹੇ ਉਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ—

੧. ਭਾਈ ਮਨੀ ਸਿੰਘ ਜੀ ਸ਼ਹੀਦ, ੨. ਭਾਈ ਦਇਆ ਸਿੰਘ ਜੀ, ੩. ਗਿਆਨੀ ਕਾਨ੍ਹ ਸਿੰਘ ਜੀ, ੪. ਗਿਆਨੀ ਬਿਨੋਦ ਸਿੰਘ ਜੀ, ੫. ਗਿਆਨੀ ਗੁਰਬਖਸ਼ ਸਿੰਘ ਜੀ ਸ਼ਹੀਦ, ੬. ਗਿ. ਬਾਬਾ ਦੀਪ ਸਿੰਘ ਜੀ ਸ਼ਹੀਦ, ੭. ਸਾਹਿਬ ਰਾਮ ਕੁਇਰ ਜੀ, ੮. ਗਿਆਨੀ ਦਾਨ ਸਿੰਘ ਜੀ, ੯. ਭਾਈ ਪਰਮ ਸਿੰਘ ਜੀ, ੧੦. ਭਾਈ ਛਮੀਰ ਸਿੰਘ ਜੀ, ੧੧. ਭਾਈ

ਧਰਮ ਸਿੰਘ ਜੀ, ੧੨. ਭਾਈ ਭੀਵਾ ਸਿੰਘ ਜੀ (ਬਠਿੰਡਾ), ੧੩. ਭਾਈ ਪਿਆਰਾ ਸਿੰਘ ਜੀ, ੧੪. ਭਾਈ ਬੀਰ ਸਿੰਘ ਜੀ, ੧੫. ਭਾਈ ਧੀਰ ਸਿੰਘ ਜੀ, ੧੬. ਭਾ: ਸੁੰਦਰ ਸਿੰਘ ਜੀ, ੧੭. ਭਾਈ ਅਮਰ ਸਿੰਘ ਜੀ, ੧੮. ਭਾਈ ਤਾਰਾ ਸਿੰਘ ਜੀ, ੧੯. ਭਾਈ ਜਗਜੀਵਨ ਸਿੰਘ ਜੀ, ੨੦. ਭਾਈ ਗੋਪਾਲ ਸਿੰਘ ਜੀ, ੨੧. ਭਾਈ ਧਿਆਨ ਸਿੰਘ ਜੀ, ੨੨. ਭਾਈ ਬਿਸ਼ੰਭਰ ਸਿੰਘ ਜੀ, ੨੩. ਭਾਈ ਹਰਗੋਪਾਲ ਸਿੰਘ ਜੀ, ੨੪. ਭਾਈ ਧੰਨਾ ਸਿੰਘ ਜੀ, ੨੫. ਭਾਈ ਨੰਦ ਲਾਲ ਜੀ ਗਜ਼ਲਾਂ ਵਾਲੇ, ੨੬. ਭਾਈ ਮਾਨ ਸਿੰਘ ਜੀ, ੨੭. ਭਾਈ ਰਾਏ ਸਿੰਘ ਜੀ, ੨੮. ਭਾਈ ਮੱਖਣ ਸਿੰਘ ਜੀ, ੨੯. ਭਾਈ ਮਦਨ ਸਿੰਘ ਜੀ, ੩੦. ਭਾਈ ਧਰਮ ਸਿੰਘ ਜੀ, ੩੧. ਭਾਈ ਸੁਜਾਨ ਸਿੰਘ ਜੀ, ੩੨. ਭਾਈ ਜੀਵਨ ਸਿੰਘ ਜੀ, ੩੩. ਭਾਈ ਅਕਾਲ ਸਿੰਘ ਜੀ, ੩੪. ਭਾਈ ਪ੍ਰਤਿਪਾਲ ਸਿੰਘ ਜੀ, ੩੫. ਭਾਈ ਦਇਆਲ ਸਿੰਘ ਜੀ, ੩੬. ਭਾਈ ਬਖਤਾਵਰ ਸਿੰਘ ਜੀ ਸੋਢੀ, ੩੭. ਭਾਈ ਦੇਵਾ ਸਿੰਘ ਜੀ, ੩੮. ਭਾਈ ਮੇਵਾ ਸਿੰਘ ਜੀ, ੩੯. ਭਾਈ ਧਿਆਨ ਸਿੰਘ ਜੀ, ੪੦. ਭਾਈ ਅਚੱਲ ਸਿੰਘ ਜੀ, ੪੧. ਭਾਈ ਜੈ ਸਿੰਘ ਜੀ 'ਸਵਾਈ', ੪੨. ਭਾਈ ਬਿਸ਼ਨ ਸਿੰਘ ਜੀ, ੪੩. ਭਾਈ ਭਾਗ ਸਿੰਘ ਜੀ, ੪੪. ਭਾਈ ਵਸਾਵਾ ਸਿੰਘ ਜੀ, ੪੫. ਭਾਈ ਘਨੱਈਆ ਸਿੰਘ ਜੀ, ੪੬. ਭਾਈ ਰਾਮ ਸਿੰਘ ਜੀ, ੪੭. ਭਾ. ਤ੍ਰਿਲੋਕ ਸਿੰਘ ਜੀ, ੪੮. ਭਾਈ ਮਲਿਆਗਰ ਸਿੰਘ ਜੀ।



# 'ਟਕਸਾਲ ਦੇ ਵਿਦਿਆਰਥੀਆਂ ਲਈ ਜ਼ਰੂਰੀ ਨਿਯਮ'

ਅਕਾਲਪੁਰਖ ਪਰਮਾਤਮਾ ਦਾ ਕੋਟਾਨ ਕੋਟ ਬਾਰ ਸ਼ੁਕਰ ਹੈ ਜਿਸਨੇ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਅਵਤਾਰ ਧਾਰਨ ਕੀਤਾ ਅਤੇ ਦਸਾਂ ਹੀ ਸਰੂਪਾਂ ਵਿਚ ਸਾਰੀ ਸ੍ਰਿਸ਼ਟੀ ਨੂੰ ਗੁਰਬਾਣੀ ਦਾ ਸਰਬ ਸਾਂਝਾ ਉਪਦੇਸ਼ ਦੇ ਕੇ ਇਕ ਅਕਾਲ ਪੁਰਖ ਦੀ ਉਪਾਸਨਾ, ਨਾਮ ਜਪਣਾ, ਨਾਮ ਜਪਾਣਾ ਅਤੇ ਧਰਮ ਦੀ ਕਿਰਤ ਕਰਕੇ ਵੰਡ ਕੇ ਛਕਣਾ ਸਿਖਾਇਆ। ਸਿੰਘਾਂ ਦੇ ਬੇਨਤੀ ਕਰਨ ਤੇਂ ਦਸਵੇਂ ਪਾਤਸ਼ਾਹ ਨੇ ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹਾਏ ਅਤੇ ਅੱਗੇ ਟਕਸਾਲ ਚਲਾਈ।

*'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥'* (ਅੰਗ ੧੩੯੫)

ਗੁਰੂ ਜੀ ਨੇ ਕੁਰੀਤੀਆਂ, ਬਦਫੈਲੀਆਂ, ਵਿਸ਼ੇ ਵਿਕਾਰਾਂ, ਦੰਭਾਂ-ਪਖੰਡਾਂ ਤੋਂ ਹਟਾ ਕੇ ਸਾਧਸੰਗਤ ਦੁਆਰਾ ਧੁਰ ਕੀ ਬਾਣੀ ਦੀ ਓਟ ਬਖਸ਼ ਕੇ ਨਿਹਾਲ ਕੀਤਾ। ਉਸ ਸਮੇਂ ਗੁਰੂ ਜੀ ਨੇ ੪੮ ਸਿੰਘਾਂ ਤੋਂ ਇਹ ਨਿਯਮ ਰਖਾਏ ਅਤੇ ਅੱਗੇ ਸਦਾ ਵਾਸਤੇ ਇਹ ਨਿਯਮ ਟਕਸਾਲ ਵਿੱਚ ਰੱਖਣ ਦੀ ਆਗਿਆ ਕੀਤੀ। ਜਿਹੜਾ ਗੁਰਮੁਖ ਵਿਦਿਆਰਥੀ ਇਨ੍ਹਾਂ ਨਿਯਮਾਂ ਵਿੱਚ ਰਹਿ ਕੇ ਪਾਠ ਕਰਦਾ, ਕਥਾ ਸਿੱਖਦਾ ਅਤੇ ਵਿਦਿਆ ਪੜ੍ਹਦਾ ਹੈ, ਉਸਨੂੰ ਪੂਰਨ ਬ੍ਰਹਮ ਵਿਦਿਆ ਦੀ ਪ੍ਰਾਪਤੀ ਹੁੰਦੀ ਹੈ।

*'ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥*
*ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥'* (ਅੰਗ ੧੩੨੯)

੧. ਦਸਾਂ ਸਤਿਗੁਰਾਂ ਦੀ ਜੋਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਤੋਂ ਬਿਨਾਂ ਹੋਰ ਕਿਸੇ ਦੇਹ ਨੂੰ ਗੁਰੂ ਨਾ ਮੰਨੇ। ਅੰਮ੍ਰਿਤਧਾਰੀ ਸਿੰਘ ਹੋਵੇ, ਗਾਤਰੇ ਕ੍ਰਿਪਾਨਧਾਰੀ, ਪੰਜਾਂ ਕਕਾਰਾਂ ਦੀ ਰਹਿਤ ਪ੍ਰੇਮ ਨਾਲ ਰੱਖਦਾ ਹੋਇਆ ਤੇ ਚਾਰ ਬੱਜਰ ਕੁਰਹਿਤਾਂ ਤੋਂ ਬਚਿਆ ਹੋਵੇ। ਨਿਤਨੇਮ ਦੀਆਂ ਬਾਣੀਆਂ ਜ਼ਬਾਨੀ ਕੰਠ ਹੋਣ ਤੇ ਹਰ ਰੋਜ਼ ਪੜ੍ਹਨ ਦਾ ਨਿਯਮੀ ਹੋਵੇ, ਪੰਜ ਗ੍ਰੰਥੀ ਆਦਿ ਦਾ ਪਾਠ ਕਰਦਾ ਹੋਵੇ।

੨. ਮੂਲ ਮੰਤ੍ਰ, ਗੁਰਮੰਤ੍ਰ ਤੇ ਅੰਮ੍ਰਿਤ ਨਾਮ ਦਾ ਅਭਿਆਸੀ ਹੋਵੇ।

੩. ਮਨ, ਬਾਣੀ ਅਤੇ ਸਰੀਰ ਕਰਕੇ ਨਿਮਰਤਾ ਸਹਿਤ ਹੋਵੇ, ਲੜਾਕਾ ਨਾ ਹੋਵੇ।

੪. ਸਾਰੀ ਸੰਗਤ ਨੂੰ ਗੁਰੂ ਰੂਪ ਜਾਣ ਕੇ ਪ੍ਰੇਮ ਕਰੇ। ਰਾਗ, ਦਵੈਸ਼ ਤੋਂ ਰਹਿਤ ਇਕ ਰਸ ਪ੍ਰੇਮੀ ਹੋਵੇ।

੫. ਖਾਲਸਾ ਪੰਥ ਦੀ ਜਥੇਬੰਦੀ ਵਿੱਚ ਆਪਣੇ ਆਪ ਨੂੰ ਸਦਾ ਜਾਣੇ ਅਤੇ ਪੰਥ ਤੋਂ ਉਲਟ ਕਦੇ ਨਾ ਹੋਵੇ, ਪੰਥ ਦੀ ਨਿੰਦਾ ਨਾ ਕਰੇ, ਸ਼ਸਤਰਧਾਰੀ, ਸੂਰਬੀਰ, ਧਰਮ ਦੀ ਰਖਿਆ ਵਾਸਤੇ ਸੀਸ ਤੱਕ ਕੁਰਬਾਨ ਕਰ ਦੇਵੇ, ਕਾਇਰ ਨਾ ਹੋਵੇ।

੬. ਆਦਿ ਅਤੇ ਦਸਮ ਦੀ ਬਾਣੀ ਦਾ ਸ਼ੁਧ ਉਚਾਰਨ ਕਰਨ ਵਾਲਾ ਅਤੇ ਅਰਥ ਯਾਦ ਕਰਨ ਵਾਲਾ ਹੋਵੇ।

੭. ਆਦਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਨੂੰ ੧ਓ ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਇਕੋ ਸਰੂਪ ਜਾਣ ਕੇ ਭਾਵਨਾ ਕਰੇ।

੮. ਦਸਾਂ ਗੁਰਾਂ ਦਾ ਪੂਰਾ ਇਤਿਹਾਸ ਜਾਣਦਾ ਹੋਵੇ।

੯. ਸਾਰੀ ਦਸਮ ਦੀ ਬੀੜ, ਸ੍ਰੀ ਮੁਖਵਾਕ ਤੇ ਨਿਸ਼ਚਾ ਕਰੇ। ਭਾਈ ਗੁਰਦਾਸ ਦੀ ਬਾਣੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਅਰਥ ਪੜ੍ਹੇ।

੧੦. ਹੋਰਾਂ ਮੱਤਾਂ ਦੇ ਪੁਸਤਕ, ਯੋਗ ਤੇ ਵੇਦਾਂਤ ਆਦਿ ਦੇ ਸਿਧਾਂਤਾਂ ਦਾ ਚੰਗਾ ਜਾਣੂ ਹੋਵੇ।

੧੧. ਇਕ ਪ੍ਰਮੇਸ਼ਰ ਦਾ ਦ੍ਰਿੜ੍ਹ ਵਿਸ਼ਵਾਸੀ, ਪ੍ਰੇਮੀ ਹੋਵੇ। ਦੋਵੇਂ ਵੇਲੇ ਸਤਸੰਗਤ ਕਰਦਾ ਹੋਵੇ। ਯਥਾ ਸ਼ਕਤ ਲੰਗਰ, ਬਸਤ੍ਰਾਂ ਆਦਿ ਦੀ ਸੇਵਾ ਕਰਨ ਦਾ ਉੱਦਮੀ ਹੋਵੇ।

੧੨. ਕਿਸੇ ਹੋਰ ਮੱਤ ਨਾਲ ਵੈਰ ਨਾ ਕਰੇ, ਸਾਰਿਆਂ ਵਿਚ ਪ੍ਰਮੇਸ਼ਰ ਇਕੋ ਜਿਹਾ ਬਿਆਪਕ ਜਾਣ ਕੇ ਹਿਤ ਕਰੇ, ਜ਼ੁਲਮ ਦਾ ਵੈਰੀ ਹੋਵੇ, ਆਪਣੇ ਖਾਲਸੇ ਧਰਮ ਵਿਚ ਪੱਕਾ ਹੋਵੇ।

੧੩. ਮਨ ਵਿਚ ਪੂਰਨ ਗਿਆਨ, ਮੁੱਖ ਵਿਚ ਕੀਰਤਨ ਭਗਤੀ, ਸਰੀਰ ਕਰਕੇ ਵੈਰਾਗ ਦਾ ਵਰਤਾਰਾ, ਸਾਧਸੰਗਤ ਦੀ ਸੇਵਾ ਭਾਵਨਾ ਨਾਲ ਕਰੇ।

੧੪. ਆਪਣੇ ਗੁਣਾਂ ਦੀ ਸ਼ਲਾਘਾ, ਪਰਾਏ ਦੇ ਔਗੁਣ ਨਾ ਕਹੇ। ਜੀਆਂ ਨੂੰ ਦੁਖ ਨਾ ਦੇਵੇ। ਕਪਟ ਤੋਂ ਰਹਿਤ ਅਤੇ ਗੁਰ ਸੇਵੀ ਹੋਵੇ।

੧੫. ਪ੍ਰਮੇਸ਼ਰ ਦਾ ਅਨੰਨ ਭਗਤ ਹੋਵੇ, ਗੁਰਸਿਖੀ ਨੂੰ ਸਭ ਤੋਂ ਉਚੀ ਜਾਣੇ। ਦੁਖ ਸੁਖ ਵਿਚ ਸਮ ਚਿਤ ਰਹੇ। ਬਾਹਜਮੁਖਾਂ ਦੀ ਸੰਗਤ ਨਾ ਕਰੇ। ਸਭ ਗਿਆਨ ਧਿਆਨ ਨਾਲੋਂ ਨਾਮ ਨੂੰ ਵੱਡਾ ਜਾਣ ਕੇ ਸਦਾ ਜਪੇ। ਗੁਰਮਤ ਦੁਆਰਾ ਨਾਮ ਨੂੰ ਦ੍ਰਿੜ੍ਹ ਕਰੇ।

੧੬. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਹਜ਼ੂਰ ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕਣ ਵੇਲੇ ਨਾਮ ਦੀ ਦ੍ਰਿੜ੍ਹਤਾ ਕੀਤੀ ਹੋਵੇ, ਦ੍ਰਿੜ੍ਹ ਲਿਵ ਲਗੀ ਹੋਵੇ।

੧੭. ਸ਼ਰਾਬ ਮਾਸ ਤੇ ਹੋਰ ਕੋਈ ਅਮਲ ਨਾ ਵਰਤਦਾ ਹੋਵੇ। ਹਠ, ਚੁਗਲੀ, ਈਰਖਾ, ਪਾਰਟੀਬਾਜ਼ੀ ਤੋਂ ਰਹਿਤ ਹੋਵੇ। ਕਾਮ ਆਦਿ ਪੰਜ ਵਿਕਾਰਾਂ ਤੋਂ ਡਰਦਾ ਰਹੇ।

੧੮. ਅਲਪ ਅਹਾਰੀ ਹੋਵੇ, ਥੋੜ੍ਹਾ ਸੌਂਦਾ ਹੋਵੇ, ਥੋੜ੍ਹਾ ਬੋਲਦਾ, ਨਾਮ ਰੰਗ ਵਿੱਚ ਰੱਤਾ ਹੋਵੇ, ਅੰਮ੍ਰਿਤ ਨਾਮ ਦਾ ਦ੍ਰਿੜ੍ਹ ਵਿਸ਼ਵਾਸ਼ੀ ਹੋਵੇ ਅਤੇ ਧਾਰਮਿਕ ਖਿਆਲਾਂ ਵਿਚ ਪੱਕਾ ਹੋਵੇ।

੧੯. ਪ੍ਰੀਤ ਨਾਲ ਪੜ੍ਹਦਾ ਹੋਵੇ, ਕੁਤਰਕੀ ਨਾ ਹੋਵੇ, ਸਮਝਣ ਵਿੱਚ ਚਤਰ ਹੋਵੇ ਤੇ ਆਲਸਹੀਨ ਹੋਵੇ।

੨੦. ਸਰੀਰ ਦੀ ਸੁੱਧੀ ਰਖੇ, ਪਖੰਡੀ ਨਾ ਹੋਵੇ, ਸਤਿਗੁਰੂ ਜੀ ਦੇ ਸਿਧਾਂਤਾਂ ਦੀ ਵਿਰੋਧਤਾ ਨਾ ਕਰੇ। ਬਕਤੇ ਨਾਲ ਪ੍ਰੀਤਵਾਨ ਹੋਵੇ ਅਤੇ ਇਕਾਂਤ ਦੇਸ ਵਿਚ ਵਿਦਿਆ ਪਕਾਵੇ।

੨੧. ਅੰਮ੍ਰਿਤ ਵੇਲੇ ਜਾਗਣ ਵਾਲਾ, ਇਸ਼ਨਾਨ ਦਾ ਨਿਯਮੀ ਹੋਵੇ, ਸੰਗਤ ਦੀ ਜਥੇਬੰਦੀ ਵਿਚ ਰਹੇ ਤੇ ਆਗਿਆਕਾਰੀ ਹੋਵੇ।

੨੨. ਲਾਲਚ ਤੋਂ ਰਹਿਤ ਪੜ੍ਹਨ ਪੜ੍ਹਾਉਣ ਦੀ ਮੁਫਤ ਸੇਵਾ ਕਰੇ, ਦੇਸ਼ ਆਦਿ ਦੀ ਮੇਰ ਤੋਂ ਰਹਿਤ ਹੋ ਕੇ ਗੁਰਬਾਣੀ ਦਾ ਪ੍ਰਚਾਰ ਕਰੇ।

੨੩. ਆਪ ਜੋ ਵਿਦਿਆ ਪ੍ਰਾਪਤ ਕੀਤੀ ਹੈ ਅੱਗੇ ਸੰਗਤਾਂ ਵਿਚ ਪ੍ਰੇਮ ਨਾਲ ਪੜ੍ਹਾਵੇ, ਸਾਰੇ ਸਿੰਘਾਂ ਦਾ ਅਦਬ ਕਰੇ ਅਤੇ ਪਿਆਰ ਕਰੇ।

੨੪. ਠੱਗੀ ਨਾ ਮਾਰੇ, ਝੂਠ ਨਾ ਬੋਲੇ, ਹਰ ਹਾਲਤ ਵਿੱਚ ਪਿਆਰੀ ਸਿੱਖੀ ਨਾ ਤਿਆਗੇ, ਨਾਸਤਿਕ ਨਾ ਹੋਵੇ ਅਤੇ ਮਨ, ਬਾਣੀ, ਸਰੀਰ ਕਰਕੇ ਗੁਰਾਂ ਨੂੰ ਅੰਗ ਸੰਗ ਜਾਣੇ।

੨੫. ਨਿਰ ਅਭਿਮਾਨ ਹੋ ਕੇ, ਸੱਚਾ ਪ੍ਰੇਮ ਲਾ ਕੇ ਆਪ ਨਾਮ ਜਪੇ, ਹੋਰਨਾਂ ਤੋਂ ਨਾਮ ਜਪਾਵੇ ਅਤੇ ਜੀਵਨ ਮੁਕਤੀ ਪਾਵੇ।

ਇਹ ਨਿਯਮ ਦੋ ਜਹਾਨ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਕੀ ਕਾਸ਼ੀ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਰਖਾਏ ਸਨ। ਇਨ੍ਹਾਂ ਨਿਯਮਾਂ ਵਿੱਚ ਸਚਖੰਡ ਵਾਸੀ ਸੰਤ ਭਿੰਡਰਾਂਵਾਲੇ ਸਦਾ ਵਿਚਰੇ ਅਤੇ ਵਿਦਿਆਰਥੀਆਂ ਨੂੰ ਇਹਨਾਂ ਨਿਯਮਾਂ ਵਿੱਚ ਰੱਖਿਆ।

## ਗੁਰਬਾਣੀ ਦਾ ਅਦਬ

*'ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ॥ (ਅੰਗ ੬੭)*

*'ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥' (ਅੰਗ ੯੮੨)*

ਜਗਤ ਜਲੰਦੇ ਦੀ ਰਖਿਆ, ਈਰਖਾ, ਵਿਕਾਰਾਂ, ਗਰਭ ਅਤੇ ਨਰਕ ਦੀ ਅੱਗ ਵਿਚ ਸੜ ਰਹੇ, ਤਪ ਰਹੇ ਹਿਰਦਿਆਂ ਨੂੰ ਠਾਰਨ, ਸੁੱਕੇ, ਮੁਰਝਾਏ ਤੇ ਕੁਮਲਾਏ ਮਨਾਂ ਨੂੰ ਖਿੜੇ, ਹਰੇ ਬਾਗ ਕਰਨ, ਵਿਛੜੀਆਂ ਰੂਹਾਂ ਨੂੰ ਮੇਲਣ ਪਸ਼ੂ, ਪ੍ਰੇਮ, ਮੁਗਧ, ਪੱਥਰ ਤੇ ਪਾਪੀਆਂ ਨੂੰ ਤਾਰਨ, ਸਾਰੇ ਜੀਆਂ ਦੀ ਕਲਿਆਣ ਕਰਨ ਵਾਸਤੇ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਜੀ ਨੇ 'ਦਸਾਂ ਗੁਰਾਂ ਦੀ ਜਾਗਦੀ ਜੋਤ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣੇ ਹੱਥੀਂ ਗੁਰਤਾ ਗੱਦੀ ਬਖਸ਼ ਕੇ, ਸਦਾ ਲਈ ਚਵਰ, ਛਤ੍ਰ ਤਖਤ ਦੇ ਮਾਲਕ ਬਣਾ ਦਿੱਤਾ ਅਤੇ ਸਾਰੇ ਸੰਸਾਰ ਨੂੰ-

*'ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥'* *(ਅੰਗ ੯੪੩)*

ਦੇ ਮੁਖਬਾਕ ਅਨੁਸਾਰ ਗੁਰਾਂ ਦੇ ਸ਼ਰਨੀਂ ਪਾਇਆ। ਸਭ ਚਿੰਤਾ, ਸੋਗ ਮੇਟਣ ਨੂੰ

*'ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥"* *(ਅੰਗ ੬੨੮)*

ਅਤੇ ਪ੍ਰੇਮਾ ਭਗਤੀ ਦੁਆਰਾ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸਿੱਧਾ ਰਾਹ ਦੱਸਿਆ:—

*"ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥* *(ਅੰਗ ੧੩੦੯)*

ਗੁਰਬਾਣੀ ਨੂੰ ਸਤਿਗੁਰੂ ਜੀ ਨੇ ਅਕਾਲ ਪੁਰਖ ਦਾ ਸਰੂਪ ਦੱਸਿਆ ਹੈ।

*'ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥'* *(ਅੰਗ ੩੦੪)*

ਬਾਣੀ ਦੀ ਵੀਚਾਰ ਕਰਕੇ, ਹੁਕਮਾਂ ਅਨੁਸਾਰ ਚੱਲਣ ਤੋਂ ਗੁਰਮੁਖਾਂ ਦਾ ਸਰੂਪ ਰੂਪੀ ਘਰ ਵਿਚ ਨਿਵਾਸ ਹੁੰਦਾ ਹੈ।

*'ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥*
*ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥'* *(ਅੰਗ ੯੩੫)*

ਬਾਣੀਆਂ ਸਿਰ ਬਾਣੀ, ਧੁਰ ਕੀ ਬਾਣੀ ਦਾ ਸਤਿਕਾਰ ਆਪ ਸਤਿਗੁਰਾਂ ਨੇ ਸਾਰੇ ਸਰੂਪਾਂ ਵਿੱਚ ਇਸ ਪ੍ਰਕਾਰ ਕੀਤਾ ਹੈ:—

੧. ਗੁਰੂ ਨਾਨਕ ਦੇਵ ਜੀ ਤੋਂ ਸਿੱਧਾਂ ਨੇ ਗੋਸ਼ਟ ਸਮੇਂ ਇਸ ਤਰ੍ਹਾਂ ਪੁੱਛਿਆ ਸੀ—

*'ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥'* *(ਅੰਗ ੯੪੨)*

ਗੁਰੂ ਜੀ ਨੇ ਉੱਤਰ ਦਿੱਤਾ,

*"ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥'* *(ਅੰਗ ੯੪੩)*

੨. ਗੁਰੂ ਅੰਗਦ ਦੇਵ ਜੀ ਨੇ ਉਚਾਰਿਆ:—

*'ਨਾਨਕਿ ਨਾਮੁ ਨਿਰੰਜਨ ਜਾਨੵਉ, ਕੀਨੀ ਭਗਤਿ ਪ੍ਰੇਮ ਲਿਵ ਲਾਈ ॥*
*ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ, ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥* *(ਅੰਗ ੧੪੦੬)*

੩. ਤੀਜੇ ਪਾਤਸ਼ਾਹ ਜੀ ਨੇ ਫੁਰਮਾਇਆ:-

*'ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥*

ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥' (ਅੰਗ ੯੨੦)
'ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ॥ (ਅੰਗ ੬੭)

ਆਪਣੇ ਸਾਹਿਬਜ਼ਾਦੇ ਮੋਹਨ ਜੀ ਨੂੰ ਫੁਰਮਾਇਆ ਕਿ ਇਹ ਬਾਣੀ ਸਾਂਭ ਕੇ ਰੱਖੀਂ ਤੇ ਪੰਜਵੇਂ ਪਾਤਸ਼ਾਹ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਦੇਵੀਂ। ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੂੰ ਵਰ ਦਿੱਤਾ 'ਦੋਹਿਤਾ, ਬਾਣੀ ਕਾ ਬੋਹਿਥਾ।' ਗੁਰਬਾਣੀ ਨੂੰ ਸੰਸਾਰ ਜੀਵਾਂ ਨੂੰ ਤਾਰਨ ਵਾਲਾ ਜਹਾਜ ਕਿਹਾ:—

'ਗੁਰੂ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ॥ (ਅੰਗ ੧੪੦੧)

੪. ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਫੁਰਮਾਇਆ ਹੈ:—

'ਬਾਣੀ ਗੁਰੂ, ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥' (ਅੰਗ ੯੮੨)

੫. ਗੁਰੂ ਅਰਜਨ ਦੇਵ ਜੀ ਜਦੋਂ ਬਾਬਾ ਮੋਹਨ ਜੀ ਪਾਸੋਂ ਪੋਥੀਆਂ ਲੈਣ ਵਾਸਤੇ ਗਏ ਤਾਂ ਬਾਬਾ ਮੋਹਨ ਜੀ ਪਾਸ ਜਾ ਕੇ ਗਲੀ ਵਿੱਚ ਬੈਠ ਕੇ ਕੀਰਤਨ ਕੀਤਾ। ਪੋਥੀਆਂ ਪ੍ਰਾਪਤ ਕਰਕੇ ਬੜੇ ਅਦਬ ਨਾਲ ਪਾਲਕੀ ਸਾਹਿਬ ਵਿਚ ਰੱਖ ਕੇ ਆਪ ਬਰਾਬਰ ਨਹੀਂ ਚੜ੍ਹੇ, ਘੋੜੇ ਤੇ ਨਹੀਂ ਚੜ੍ਹੇ, ਸਗੋਂ ਨੰਗੇ ਚਰਨੀ ਚੌਰ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ।

ਬਾਬਾ ਬੁੱਢਾ ਜੀ ਨੂੰ ਸਾਰੀ ਰਾਤ ਚੌਰ ਦੀ ਸੇਵਾ ਤੇ ਟਿਕਾ, ਤੇ ਪਹਿਰੇ ਤੇ ਟਿਕਾ ਕੇ ਕੀਰਤਨ ਕਰਵਾਇਆ ਤੇ ਸਾਰੀ ਬਾਣੀ ਦੀ ਬੀੜ ਬੰਨ੍ਹ ਕੇ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਕਰਕੇ ਕਦੇ ਆਪ ਗੱਦੀ ਵਿਛਾ ਕੇ ਬਰਾਬਰ ਨਹੀਂ ਸਜੇ। ਆਪ ਜੀ ਨੇ ਗੁਰਬਾਣੀ ਦਾ ਅਦਬ ਅਤੇ ਸਤਿਕਾਰ ਕਰਕੇ ਸਾਨੂੰ ਸਿਖਿਆ ਦਿੱਤੀ ਹੈ।

"ਮੰਦਰਿ ਭਾਗੁ ਜੁਗਤਿ ਸਿਵ ਰਹਤਾ॥' (ਅੰਗ ੧੪੦੭)

ਕੋਠੜੀ ਸਾਹਿਬ ਜਿੱਥੇ ਰਾਤ ਨੂੰ ਸੁਖਆਸਣ ਕੀਤਾ ਉਥੇ ਆਪ ਉਸ ਪਲੰਘ ਦੇ ਥੱਲੇ ਬਿਰਾਜਦੇ ਰਹੇ। ਹੁਣ ਤੱਕ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੇ ਪਲੰਘੇ ਥੱਲੇ ਚਿੱਟੀ ਚਾਦਰ ਯਾਦਗਾਰ ਵੱਜੋਂ ਵਿਛਾਈ ਜਾਂਦੀ ਹੈ।

੬. ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ। (ਵਾਰ ੧/੪੮)

ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਹਰਗੋਬਿੰਦਪੁਰ ਦਾ ਜੰਗ ਫਤਹ ਕਰਕੇ, ਭਾਈ ਗੋਪਾਲੇ ਤੋਂ ਸ੍ਰੀ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਸੁਣ ਕੇ ਗੁਰਤਾ ਗੱਦੀ ਤੱਕ ਦੇਣ ਲਈ ਤਿਆਰ ਹੋ ਗਏ।

੭. ਸਤਵੇਂ ਪਾਤਸ਼ਾਹ ਜੀ ਦੇ ਦਰਬਾਰ ਵਿੱਚ ਦੂਰ ਦੇਸ਼ ਦੀ ਸੰਗਤ ਕੀਰਤਨ ਕਰਦੀ ਹੋਈ ਨੇੜੇ ਪਹੁੰਚੀ ਤਾਂ ਆਪ ਗੁਰਬਾਣੀ ਦਾ ਅਦਬ ਰੱਖਣ ਲਈ ਬੜੀ ਛੇਤੀ ਪਲੰਘੇ ਤੋਂ ਉੱਠੇ। ਬਾਹੀ ਨਾਲ ਗੋਡਾ ਵੱਜਣ ਤੋਂ ਚੋਟ ਲੱਗ ਗਈ। ਸੰਗਤ ਨੇ ਹੈਰਾਨ ਹੋ ਕੇ ਪੁਛਿਆ, ਮਹਾਰਾਜ'

ਆਪ ਐਨੀ ਕਾਹਲੀ ਨਾਲ ਕਿਉਂ ਉਠੇ ਤਾਂ ਗੁਰੂ ਜੀ ਨੇ ਕਿਹਾ ਭਾਈ! ਸੰਗਤ ਗੁਰੂ ਕੀ ਬਾਣੀ ਪੜ੍ਹ ਰਹੀ ਸੀ, ਗੁਰਬਾਣੀ ਦਾ ਅਦਬ ਰੱਖਣ ਲਈ ਛੇਤੀ ਉੱਠੇ ਹਾਂ। ਜੇ ਅਸੀਂ ਹੀ ਗੁਰਬਾਣੀ ਦਾ ਅਦਬ ਨਹੀਂ ਰੱਖਾਂਗੇ ਤਾਂ ਹੋਰ ਕੌਣ ਰੱਖੇਗਾ? ਬਚਨ ਕੀਤਾ:-

*'ਜਿਨ ਭੈ ਅਦਬ ਨ ਬਾਣੀ ਧਾਰਾ। ਜਾਨਹੁ ਸੋ ਸਿਖ ਨਹੀ ਹਮਾਰਾ॥*

*(ਗੁ: ਪ੍ਰ: ਸੂ: ਰਾਸ ੧੦, ਅੰਸੂ ੨੧)*

ਸੱਤਵੇਂ ਪਾਤਸ਼ਾਹ ਜੀ ਦਾ ਬੜਾ ਚਤੁਰ ਅਤੇ ਸਿਆਣਾ ਸਾਹਿਬਜ਼ਾਦਾ ਸ੍ਰੀ ਰਾਮ ਰਾਇ, ਜਿਸਨੂੰ ਹਜ਼ੂਰ ਨੇ ਬਚਨ ਕੀਤਾ ਕਿ ਅਸੀਂ ਤੇਰੀ ਰਸਨਾ ਤੇ ਵਸਾਂਗੇ, ਜੋ ਕਹੇਂਗਾ ਸੋ ਪੂਰਾ ਹੋਇਆ ਕਰੇਗਾ। ਏਸੇ ਤਰ੍ਹਾਂ ਹੀ ਹੋਇਆ, ਨੌਰੰਗੇ ਦੀ ਸਭਾ ਵਿਚ ਬੇਅੰਤ ਕਰਾਮਾਤਾਂ ਦਿਖਾਈਆਂ। ਹਰ ਰੋਜ ਇਸ ਦੇ ਡੇਰੇ ਵਿਚ ਤੇਰਾਂ ਹਜ਼ਾਰ ਰੁਪਏ ਬਾਦਸ਼ਾਹ ਵਲੋਂ ਪਹੁੰਚਦੇ ਪਰ ਜਦੋਂ ਗੁਰਬਾਣੀ ਦਾ ਕੇਵਲ ਅੱਧਾ ਅੱਖਰ ਬਦਲਿਆ, 'ਮਿਟੀ ਮੁਸਲਮਾਨ ਕੀ' ਦੀ ਥਾਂ ਤੇ 'ਮਿਟੀ ਬੇਈਮਾਨ ਕੀ' ਕਹਿ ਦਿੱਤਾ ਤਾਂ ਸਤਿਗੁਰੂ ਸਾਹਿਬ ਜੀ ਗੁਰੂ ਹਰਿਰਾਇ ਸਾਹਿਬ ਜੀ ਬਹੁਤ ਨਰਾਜ਼ ਹੋਏ ਅਤੇ ਕਹਿ ਦਿੱਤਾ ਕਿ ਵੱਡੇ ਸਤਿਗੁਰਾਂ ਦੀ ਧੁਰ ਕੀ ਬਾਣੀ ਬਦਲਣ ਵਾਲਾ ਸਾਡੇ ਮੱਥੇ ਨਾ ਲੱਗੇ। ਜਿੱਧਰ ਨੂੰ ਮੂੰਹ ਹੈ, ਉਧਰ ਚਲਾ ਜਾਏ। ਇਥੋਂ ਤੱਕ ਕਹਿ ਦਿੱਤਾ ਕਿ ਕੋਈ ਵੀ ਸਿੱਖ ਉਸਨੂੰ ਪੂਜਾ, ਭੇਟਾ ਆਦਿ ਨਾ ਦੇਵੇ। ਇਸ ਤਰ੍ਹਾਂ ਗੁਰੂ ਘਰ ਵਿਚੋਂ ਖਾਰਜ ਕਰ ਦਿੱਤਾ।

੮. ਅਠਵੇਂ ਅਤੇ ਨੌਂਵੇਂ ਪਾਤਸ਼ਾਹ ਜੀ ਨੇ ਵੀ ਗੁਰਬਾਣੀ ਦਾ ਬਹੁਤ ਅਦਬ ਅਤੇ ਸਤਿਕਾਰ ਕੀਤਾ।

੯. ਦਸਵੇਂ ਪਾਤਸ਼ਾਹ ਜੀ ਨੇ, ਜਦੋਂ ਇਕ ਸਿੰਘ 'ਦੱਖਣੀ ਓਅੰਕਾਰ' ਦਾ ਪਾਠ ਕਰ ਰਿਹਾ ਸੀ ਤਾਂ 'ਕਰਤੇ ਕੀ ਮਿਤਿ ਕਰਤਾ ਜਾਣੈ, 'ਕੈ' ਜਾਣੈ ਗੁਰੁ ਸੂਰਾ' ਵਿੱਚ 'ਕੈ' ਦੀ ਥਾਂ 'ਕੇ' ਪੜ੍ਹ ਗਿਆ ਤਾਂ ਗੁਰੂ ਜੀ ਨੇ ਉਸਦੇ ਦੂਜੇ ਸਿੰਘ ਤੋਂ ਚਪੇੜਾਂ ਮਰਵਾਈਆਂ ਅਤੇ ਕਿਹਾ, ਸਿੰਘਾ ਤੂੰ ਪੰਗਤੀ ਗਲਤ ਪੜ੍ਹ ਕੇ ਅਰਥ ਦਾ ਅਨਰਥ ਕਰ ਰਿਹਾ ਸੀ। ਤੂੰ ਸਾਡੇ ਹੀ ਅੰਗ ਕੱਟ ਰਿਹਾ ਸੀ। ਗੁਰਬਾਣੀ ਸਾਡਾ ਸਰੀਰ, ਅੱਖਰ ਸਾਡੇ ਅੰਗ ਅਤੇ ਲੱਗਾਂ ਮਾਤਰਾਂ ਸਾਡੇ ਰੋਮ ਹਨ।

*'ਦੂਸਰ ਰੂਪ ਗ੍ਰੰਥ ਜੀ ਜਾਨੋਂ। ਆਪਨ ਅੰਗ ਮੇਰੇ ਕਰ ਮਾਨੋਂ।*
*ਰੋਮ ਰੋਮ ਅੱਖਰ ਮੁਹਿ ਲਹੌਂ। ਬਾਤ ਯਥਾਰਥ ਤੁਮ ਸੋਂ ਕਹੌਂ।*

*(ਰਹਿਤਨਾਮਾ ਭਾਈ ਨੰਦ ਲਾਲ ਜੀ)*

ਦਸਾਂ ਹੀ ਸਰੂਪਾਂ ਵਿੱਚ ਗੁਰੂ ਸਾਹਿਬ ਨੇ ਗੁਰਬਾਣੀ ਦਾ ਬਹੁਤ ਅਦਬ, ਸਤਿਕਾਰ ਅਤੇ ਭੈ ਰੱਖਿਆ। ਜਿਵੇਂ ਸਤਿਗੁਰਾਂ ਨੇ ਗੁਰਬਾਣੀ ਦਾ ਅਦਬ ਸਤਿਕਾਰ ਕੀਤਾ ਹੈ, ਤਿਵੇਂ ਹੀ ਸਾਨੂੰ ਵੀ ਕਰਨਾ ਚਾਹੀਦਾ ਹੈ। ਗੁਰਬਾਣੀ ਦੇ ਅਦਬ ਅਤੇ ਸਤਿਕਾਰ ਲਈ ਕੁਝ ਕੁ ਨਿਯਮ ਹੇਠ ਲਿਖੇ ਅਨੁਸਾਰ ਜਰੂਰੀ ਹਨ:—

ਇਸ਼ਨਾਨ ਕਰੇ ਤੋਂ ਬਿਨਾਂ, ਜੋੜੇ ਵਾਲੇ ਚਰਨ ਧੋਤੇ ਤੋਂ ਬਿਨਾਂ, ਜੁਰਾਬਾਂ ਅਤੇ ਦਸਤਾਨੇ

ਪਹਿਨਕੇ ਕਦੇ ਵੀ ਸਤਿਗੁਰੂ ਜੀ ਦੀ ਤਾਬਿਆ ਨਹੀਂ ਬੈਠਣਾ ਚਾਹੀਦਾ। ਸਰੀਰ ਦੀ ਅਪਵਿਤਰਤਾ ਹੋਣ ਤੇ ਸਣੇਂ ਕੇਸੀ ਇਸ਼ਨਾਨ ਕਰਕੇ, ਧੋਤੇ ਹੋਏ ਕਪੜੇ ਪਹਿਨਕੇ, ਜਪੁਜੀ ਸਾਹਿਬ ਦਾ ਪਾਠ ਕਰਕੇ, ਅਰਦਾਸ ਕਰਕੇ ਤਾਬਿਆ ਜਾਣਾ ਚਾਹੀਦਾ ਹੈ। ਮੂੰਹ, ਪੈਰ, ਕਛਹਿਰੇ ਨੂੰ ਹੱਥ ਲਾ ਕੇ ਜਾਂ ਖਾਰਸ਼ ਕਰਕੇ ਮਹਾਰਾਜ ਜੀ ਦੇ ਸਰੂਪ, ਪੋਥੀ ਤੇ ਗੁਟਕੇ ਆਦਿ ਨੂੰ ਹੱਥ ਨਹੀਂ ਲਾਉਣਾ ਚਾਹੀਦਾ। ਤਾਬਿਆ ਬੈਠਿਆਂ, ਇਲਾਇਚੀ, ਮਿਸ਼ਰੀ ਆਦਿ ਨਹੀਂ ਖਾਣੀ ਚਾਹੀਦੀ। ਆਪਣੇ ਥੱਲੇ ਗੱਦੀ ਨਹੀਂ ਵਿਛਾਉਣੀ ਚਾਹੀਦੀ। ਚੌਕੜੀ ਮਾਰ ਕੇ ਮੰਜੀ ਸਾਹਿਬ ਤੋਂ ਪਿਛੇ ਹੱਟ ਕੇ ਬੈਠਣਾ ਚਾਹੀਦਾ ਹੈ। ਮਹਾਰਾਜ ਜੀ ਦਾ ਪੱਤਰਾ ਸੱਜੇ ਹੱਥ ਨਾਲ ਉਪਰਲੇ ਪਾਸਿਓਂ ਪਰਤਣਾ ਚਾਹੀਦਾ ਹੈ। ਪੱਤਰਿਆਂ ਨੂੰ, ਗਿੱਲੇ, ਮੈਲੇ ਤੇ ਥਿੰਧੇ ਹੱਥ ਨਹੀਂ ਲਾਉਣੇ ਚਾਹੀਦੇ। ਮੰਜੀ ਸਾਹਿਬ ਤੇ ਕੂਹਣੀ ਨਹੀਂ ਰੱਖਣੀ ਚਾਹੀਦੀ, ਸਦਾ ਆਪਣੇ ਸਹਾਰੇ ਬੈਠਣਾ ਚਾਹੀਦਾ ਹੈ। ਜਿਸ ਪਾਲਕੀ ਵਿਚ ਸਤਿਗੁਰਾਂ ਦਾ ਪ੍ਰਕਾਸ਼ ਹੋਵੇ, ਇਕ ਚੰਦੋਆ, ਉਸ ਦੇ ਵਿਚ ਅਤੇ ਇਕ ਉਪਰ ਹੋਣਾ ਅਤਿਅੰਤ ਜਰੂਰੀ ਹੈ। ਕਿਉਂਕਿ ਸਤਿਗੁਰੂ ਜੀ ਚਵਰ, ਛਤਰ, ਤਖਤ ਦੇ ਮਾਲਕ ਜੋ ਹੋਏ। ਜਿਸ ਕਮਰੇ ਵਿਚ ਪ੍ਰਕਾਸ਼ ਜਾਂ ਸੁਖਆਸਣ ਹੋਵੇ, ਉਥੇ ਮੰਜਾ ਆਦਿ ਨਹੀਂ ਡਾਹੁਣਾ ਚਾਹੀਦਾ। ਕੇਵਲ ਭੂਮੀ ਤੇ ਆਸਣ ਲਗਾ ਕੇ ਬੈਠਣਾ ਚਾਹੀਦਾ ਹੈ। ਗੁਰਬਾਣੀ ਦੀਆਂ ਪੋਥੀਆਂ, ਗੁਟਕੇ, ਦਸਮ ਦੀ ਬਾਣੀ, ਹੋਰ ਕਿੰਨੇ ਵੀ ਧਾਰਮਿਕ ਗ੍ਰੰਥ ਹੋਣ ਸਭ ਦਾ ਵੱਧ ਤੋਂ ਵੱਧ ਸਤਿਕਾਰ ਕਰਨਾ ਚਾਹੀਦਾ ਹੈ। ਆਮ ਪੁਸਤਕਾਂ ਵਿੱਚ ਨਹੀਂ ਰੱਖਣਾ ਚਾਹੀਦਾ। ਸਾਫ ਸੁਥਰੇ, ਸੋਹਣੇ ਰੁਮਾਲਿਆਂ ਵਿੱਚ ਸੰਤੋਖ ਕੇ ਉੱਚੀ ਅਤੇ ਸਾਫ ਸੁਥਰੀ, ਪਵਿੱਤਰ ਜਗ੍ਹਾ 'ਤੇ ਰੱਖਣਾ ਚਾਹੀਦਾ ਹੈ। ਪੋਥੀ ਲੈ ਕੇ ਕਿਸੇ ਦੇ ਮਗਰ ਨਹੀਂ ਬੈਠਣਾ ਚਾਹੀਦਾ। ਪੈਰੀਂ ਜੁੱਤੀ ਪਾ ਕੇ, ਨੰਗੇ ਪਿੰਡੇ ਅਤੇ ਨੰਗੇ ਸਿਰ ਕਦੇ ਪੋਥੀ ਨਹੀਂ ਪੜ੍ਹਨੀ ਚਾਹੀਦੀ। ਜਦੋਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਸਵਾਰੀ ਆਵੇ ਜਾਂ ਗੁਰੂ ਕੀ ਸੰਗਤ ਗੁਰਬਾਣੀ ਦਾ ਕੀਰਤਨ ਕਰਦੀ ਆਵੇ ਤਾਂ ਪੈਰਾਂ ਵਿਚੋਂ ਜੋੜਾ ਉਤਾਰ ਕੇ, ਦੋਵੇਂ ਹੱਥ ਜੋੜ ਕੇ ਉਠ ਕੇ ਸਤਿਕਾਰ ਕਰਨਾ ਚਾਹੀਦਾ ਹੈ। ਪੋਥੀ ਜਾਂ ਗੁਟਕੇ ਤੋਂ ਪਾਠ ਕਰਦਿਆਂ ਧਰਤੀ ਉੱਤੇ ਕੱਪੜਾ ਵਿਛਾ ਕੇ ਉਪਰ ਬੈਠਣਾ ਚਾਹੀਦਾ ਹੈ। ਜੇ ਕੋਈ ਨੇੜੇ ਮੰਜੇ ਤੇ ਬੈਠਾ ਹੋਵੇ ਤਾਂ ਨੀਵੇਂ ਥਾਂ ਜਾਂ ਥੱਲੇ ਬੈਠ ਕੇ ਕਦੇ ਵੀ ਪਾਠ ਨਹੀਂ ਕਰਨਾ ਚਾਹੀਦਾ। ਵਿਦਿਆਰਥੀਆਂ ਨੂੰ ਸੰਥਿਆ ਕਰਾਉਣ ਵਾਲਾ ਆਪ ਸਰ੍ਹਾਣੇ ਵੱਲ ਜਾਂ ਉੱਚੀ ਜਗ੍ਹਾ ਤੇ ਨਾ ਬੈਠੇ। ਜੇ ਸਤਿਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਸਵਾਰੀ ਕਿਤੇ ਲੈ ਕੇ ਜਾਣੀ ਹੋਵੇ ਤਾਂ ਅਸਵਾਰੀ ਨਾਲ ਪੰਜ ਸਿੰਘ ਨੰਗੇ ਪੈਰੀਂ ਹੋਣ, ਇਕ ਸਿੰਘ ਚੌਰ ਕਰੇ ਅਤੇ ਇਕ ਸਿੰਘ ਅੱਗੇ ਜਲ ਛਿੜਕਦਾ ਜਾਵੇ। ਜਿਸ ਟਰੰਕ ਵਿੱਚ ਪੋਥੀਆਂ ਹੋਣ, ਉਸ ਵਿਚ ਮੈਲਾ ਬਸਤਰ, ਕਛਹਿਰਾ, ਖੜਾਵਾਂ ਆਦਿ ਨਹੀਂ ਰੱਖਣੀਆਂ ਚਾਹੀਦੀਆਂ। ਸਰੂਪ ਵਿਚ ਕਾਗਜ ਜਾਂ ਧਾਗੇ ਦੀ ਨਿਸ਼ਾਨੀ ਨਹੀਂ ਰੱਖਣੀ ਚਾਹੀਦੀ। ਮਹਾਰਾਜ ਜੀ ਤੇ ਚੌਰ ਕਰਨੀ, ਅਤਰ ਛਿੜਕਣਾ, ਫੁੱਲ ਚੜ੍ਹਾਉਣੇ, ਧੂਪ ਧੁਖਾਉਣੀ, ਦੇਸੀ ਘਿਉ ਦਾ ਦੀਵਾ ਬਾਲਣਾ ਚਾਹੀਦਾ ਹੈ। ਕਵਿਰਾਜ ਸੰਤ ਨਿਹਾਲ ਸਿੰਘ ਪਾਠ ਦੀ ਮਰਯਾਦਾ ਬਾਰੇ ਦੱਸਦੇ ਹਨ:—

*ਅੰਨ ਕੋ ਬੰਧੇਜ ਬਾਂਧ, ਆਸਨ ਕੈ ਸਾਧ ਬੇਸ਼, ਗਾਤ੍ਰ ਕੌ ਅਲੌਲ ਸੂਧ, ਏਕ ਚਾਲ ਲੀਜਿਯੇ।*
*ਚੀਤ ਕੋ ਨਿਰੋਧ ਕੈ, ਪ੍ਰਬੋਧ ਕੈ ਪ੍ਰਕਾਸ਼ ਪ੍ਰੇਮ, ਗਾਦੀ ਨ ਬਿਛਾਇ, ਨਾ ਪ੍ਰਿਯੰਕ ਹਾਥ ਦੀਜਿਯੇ।*
*ਖਾਂਸੀ, ਕ੍ਰੋਧ, ਵਾਰਤਾ, ਜੰਭਾਈ ਔ ਡਕਾਰ ਛੀਕ, ਹਾਸੀ, ਸੀਢ, ਮੰਦ ਪੌਨ, ਥੂਕ ਨ ਕਰੀਜਿਯੇ।*
*ਸ਼ਾਂਤਕੀ ਸੁਭਾਵ ਸੋ, ਅਕਾਲ ਕੋ ਲਗਾਇ ਧਯਾਨ। ਗੁਰੂ ਗ੍ਰੰਥ ਕੇ ਪਾਠ ਪਯਾਰੇ, ਐਸੀ ਭਾਂਤ ਕੀਜਿਯੇ।*

*(ਗੁਰਮਤ ਮਾਰਤੰਡ ਭਾਗ ਦੂਜਾ ਅੰਕ ੪੨੧)*

ਜਿਸ ਵੇਲੇ ਕੋਈ ਗੁਰਮੁਖ ਰੇਡੀਓ ਜਾਂ ਟੇਪ ਰਿਕਾਰਡ ਤੋਂ ਗੁਰਬਾਣੀ ਸ੍ਰਵਣ ਕਰ ਰਿਹਾ ਹੋਵੇ ਤਾਂ ਰੇਡੀਓ ਆਦਿ ਨੂੰ ਗੁਰਬਾਣੀ ਦੇ ਸਤਿਕਾਰ ਵਜੋਂ ਉੱਚੇ ਅਸਥਾਨ ਤੇ ਰੱਖਣਾ ਚਾਹੀਦਾ ਹੈ।

ਗੁਰੂ ਮਹਾਰਾਜ ਜੀ ਦੀ ਬਾਣੀ ਦਾ ਜਿੰਨਾ ਵੱਧ ਤੋਂ ਵੱਧ ਹੋ ਸਕੇ, ਅਦਬ ਤੇ ਸਤਿਕਾਰ ਕਰਨਾ ਚਾਹੀਦਾ ਹੈ। ਇਸ ਨਾਲ ਗੁਰਾਂ ਦੀ ਸਾਡੇ ਤੇ ਅਪਾਰ ਕਿਰਪਾ ਹੋਵੇਗੀ ਅਤੇ ਸਤਿਗੁਰੂ ਜੀ ਸਾਨੂੰ ਬੇਅੰਤ ਬਖਸ਼ਿਸ਼ਾਂ ਕਰਨਗੇ।

## 'ਯਯੇ ਅੱਖਰ ਦਾ ਉਚਾਰਣ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਯਯੇ ਅੱਖਰ ਵਾਲੇ ਪਾਠਾਂ ਦਾ ਉਚਾਰਨ ਇਸ ਪ੍ਰਕਾਰ ਕਰਨਾ ਚਾਹੀਦਾ ਹੈ।

| ਪਾਠ | ਉਚਾਰਣ | ਅਰਥ |
|---|---|---|
| ਦੁਯਾ | ਦੁਇਆ | ਦੂਜਾ |
| ਦਯੁ | ਦਈਉ | ਪ੍ਰੇਰਕ ਜਾਂ ਦਿਆਲੂ |
| ਦੁਯੈ | ਦੁਇਐ | ਦ੍ਵੈਤ ਭਾਵ |
| ਭਯਾ | ਭਈਆ | ਭਾਈ, ਭਰਾ |
| ਰਯਤਿ | ਰਈਅਤਿ | ਪਰਜਾ |
| ਦਯਿ | ਦਈਇ | ਪ੍ਰੇਰਕ ਜਾਂ ਦਿਆਲੂ |
| ਮੁਯੇ | ਮੁਈਏ | ਪਿਆਰੀਏ |
| ਪਾਯੰ | ਪਾਇਐਂ | ਪਾਉਣਾ |
| ਰਮਯੇ | ਰਮਈਏ | ਰਮਿਆ ਹੋਇਆ |
| ਅਯੋ | ਅਇਓ | ਆਇਆ |
| ਦੁਯੀ | ਦੁਇਈ | ਦੂਜੀ |

| | | |
|---|---|---|
| ਅਯਾਨਾ | ਅਇਆਨਾ | ਬਾਲਕ, ਅਞਾਣਾ |
| ਕਾਯਾ | ਕਾਇਅਓ | ਦੇਹ, ਸਰੀਰ |
| ਪਯਾ | ਪਇਆ | ਪਈ, ਲਿਖਤ |
| ਕਾਯਉ | ਕਾਇਆ | ਦੇਹ, ਸਰੀਰ |
| ਭੈਯਾਨ | ਭੈ-ਇਆਨ | ਭੈ-ਦਾਇਕ |
| ਤੁਯੰ | ਤੁਇਐਂ | ਤੇਰੀ, ਤੇਰੇ ਤੇ |
| ਮਯਹ | ਮਇਅਹ | ਸਰੂਪ |
| ਧਾਯੰਤੇ | ਧਾਇਅੰਤੇ | ਧਾਵਾ ਕਰਨਾ |
| ਰਮਣੀਯ | ਰਮਣੀਅ | ਸੁੰਦਰ |
| ਪਯਾਲ | ਪਇਆਲ | ਪਤਾਲ |
| ਦ੍ਰਿੜੰਤਣਃ | ਦ੍ਰਿੜੰਤਣਹ | ਦ੍ਰਿੜ੍ਹ ਕਰਨਾ |
| ਮਯ | ਮੈ | ਸਰੂਪ |
| ਚਾਯ | ਚਾਇ | ਉਤਸ਼ਾਹ |
| ਨਯਣਿ | ਨੈਣ | ਨੇਤ੍ਰ, ਅੱਖਾਂ |
| ਬਯਣਿ | ਬੈਣ | ਬਚਨ |
| ਜਯੋ | ਜਇਓ | ਜੈ-ਜੈਕਾਰ |
| ਜਯ | ਜੈ | ਜੈ-ਜੈਕਾਰ |

## ਅੰਮ੍ਰਿਤ ਤਿਆਰ ਕਰਨ ਅਤੇ ਛਕੌਣ ਦੀ ਵਿਧੀ

ਸ੍ਰੀ ਸੰਤ ਵਾਚ ॥ ਦੋਹਿਰਾ॥ (ਸ੍ਰੀ ਗੁਰਮੁਖ ਪ੍ਰਕਾਸ਼ ਪੰਨਾ ੬੯੭)

ਜਗ ਤਾਰਕ ਗੁਰਦੁਆਰ ਮੇਂ, ਸ੍ਰੀ ਗੁਰੂ ਗ੍ਰੰਥ ਹਜ਼ੂਰ॥
ਹੋਇ ਤਿਆਰ ਅੰਮ੍ਰਿਤ ਸਕਲ, ਤੌ ਅੰਮ੍ਰਿਤ ਹੈ ਹੂਰ॥ ੫॥
ਦੋਹਿਰਾ:—ਅੰਮ੍ਰਿਤ ਛਕਨੇਂ ਯੋਗ ਨਰ, ਪੰਚ ਕਕਾਰਨ ਧਾਰ॥
ਖਰੇ ਹੋਇ ਮੁਖ ਤੇ ਰਰੈ, ਵਾਹਿਗੁਰੂ ਸੁਖ ਸਾਰ॥ ੬॥
ਰਹਿਤ ਕਹਿਤ ਕੇ ਸਹਿਤ ਜੋ, ਸਿੰਘ ਪਿਆਰੇ ਪੰਚ॥
ਬੈਠਹਿ ਆਇ ਹਜੂਰ ਗੁਰ, ਸੋਜ ਸੋ ਅੰਮ੍ਰਿਤ ਸੰਚ॥ ੭॥
ਲੈ ਆਗਿਆ ਗੁਰੂ ਗ੍ਰੰਥ ਕੀ, ਕਰ ਗੁਰ ਚਰਨਨਿ ਪਿਆਰ॥
ਯਥਾ ਰੀਤ ਅਰਦਾਸ ਕਰ, ਕਰੈ ਸੁ ਅੰਮ੍ਰਿਤ ਤਿਆਰ॥ ੮॥

ਸਰਬ ਲੌਹ ਕੇ ਪਾਤ੍ਰ ਮੇਂ, ਵਾਰ (ਪਾਣੀ) ਪਤਾਸੇ ਪਾਇ।
ਖੰਡਾ ਦਾਹਿਨ ਹਾਥ ਸੇ, ਫੇਰੇ ਸਿੰਘ ਬਨਾਇ॥ ੯॥
ਕ੍ਰਮ ਕਰ ਗੁਰਬਾਣੀ ਪਢੈ, ਨੰਬਰਵਾਰ ਸੋ ਪੰਚ।
ਤੇਜ ਪ੍ਰਵੇਸ਼ਹਿ ਸੁਧਾ ਮੇ, ਯਾ ਮੇਂ ਸੰਸ ਨ ਰੰਚ॥ ੧੦॥
ਅੰਮ੍ਰਿਤ ਰਚਨਾ ਕੇ ਸਮੇਂ, ਅੰਮ੍ਰਿਤ ਰਾਖੈ ਦ੍ਰਿਸ਼ਟ।
ਅੰਮ੍ਰਿਤ ਅੰਮ੍ਰਿਤ ਹੋਤ ਹੈ, ਹ੍ਵੈ ਅੰਮ੍ਰਿਤ ਕੀ ਬ੍ਰਿਸਟ॥ ੧੧॥
ਸਵੈਯਾ:— ਪਾਠ ਪਢੈ ਪਹਿਲੈ ਜਪੁ, ਜਾਪਹਿ, ਸ੍ਵੈਯਨ ਸ੍ਰਾਵਗ, ਪਾਠ ਉਚਾਰੈ।
ਚੌਪਈ ਬੇਨਤੀ ਕੋ ਉਚਰੈ, ਤੀਰ ਸਤੁਦ੍ਰੱਵ ਤੀਰ ਵਿਚਾਰੈ।
ਪੰਚਮ ਪਾਠ ਅਨੰਦੁ ਸੋ ਸਾਰੋ ਹੀ, ਚਾਲੀ ਪੌੜੀਆਂ ਕੋ ਉਰਧਾਰੈ॥
ਗਿਆਨੰ ਕੋ ਜਪੁ, ਜਾਪੁ ਸੋ ਉਸਤਤਿ, ਸ੍ਵੈਯੇ ਵਿਰਾਗ ਕੋ ਦੇਤ ਸਵਾਰੈ॥ ੧੨॥
ਦੋਹਿਰਾ:— ਚੌਪਈ ਰਖਿਆ ਹੇਤ ਹੈ, ਜੀਵਨ ਮੁਕਤ ਅਨੰਦੁ।
ਰੀਤ ਸੁਤੰਤ੍ਰ ਪੰਥ ਕੀ, ਕਰ ਅਰਦਾਸ ਸੁਖ ਵੰਦ॥ ੧੩॥
ਏਕ ਚੁਲੇ ਕੇ ਸੰਗ ਇਕ, ਫਤੇ ਬੁਲਾਵੇ ਮੀਤ।
ਪਹਿਲੇ ਚੁਲਾ ਪਿਲਾਇ ਕੇ, ਫੇਰ ਫਤੇ ਕੀ ਰੀਤ॥ ੧੪॥
ਪਾਂਚ ਚੁਲੇ ਤਬ ਸਿੰਘ ਕੋ, ਦੇਵੈ ਸਿੰਘ ਛਕਾਇ॥
ਦ੍ਰਿਸ਼ਟ ਟਿਕਾਵੈ ਗੁਰੂ ਮੇ, ਇਤ ਉਤ ਨਹੀਂ ਡੁਲਾਇ॥ ੧੫॥
ਦੋਹਿਰਾ:— ਪਾਂਚ ਬੇਰ ਛੀਟੇ ਦ੍ਰਿਗਨ, ਦੇਵੈ ਸਿੰਘ ਅਮੋਲ।
ਵਾਹਿਗੁਰੂ ਕਾ ਖਾਲਸਾ, ਫਤੇ ਵਾਹਿਗੁਰੂ ਬੋਲ॥ ੧੬॥
ਪਾਂਚ ਚੁਲੇ ਫਿਰ ਸੀਸ ਮੇ, ਡਾਰੇ ਸਿੰਘ ਸੁਜਾਨ।
ਗੁਰ ਮੰਤ੍ਰ ਵਾਹਿਗੁਰੂ ਕੋ, ਪੜੈ ਪ੍ਰੇਮ ਧਿਆਨ॥ ੧੭॥
ਮੂਲ ਮੰਤ੍ਰ ਪੋਥੀ ਪ੍ਰਥਮ, ਜਪੁਜੀ ਕੀ ਪਠਵਾਇ॥
ਸ੍ਰੀ ਅਕਾਲ ਸਰੂਪ ਕੇ, ਸਤਿ ਚੇਤਨ ਬਿਗਸਾਇ॥ ੧੮॥
ਦੋਹਿਰਾ:— ਸ੍ਰੀ ਜਪੁਜੀ ਅਰੁ ਜਾਪ ਜੀ, ਦਸਮ ਸ੍ਵਯੈ ਜਾਨ॥
ਚੌਪਈ ਬੇਨਤੀ ਕੀਜੀਏ, ਅਨੰਦੁ ਸੋ ਸਾਰਾ ਮਾਨ॥ ੨੩॥
ਬਾਣੀ ਪਾਂਚ ਸਵੇਰ ਕੀ, ਸੋਦਰੁ ਸ਼ਾਮ ਅਲਾਇ॥
ਸੋਹਿਲਾ ਸੁਪਤਨ ਕੇ ਸਮੇਂ, ਪੜ੍ਹਨਾ ਪ੍ਰੇਮ ਲਗਾਇ॥ ੨੪॥
ਬਾਣੀ ਸਭ ਹੀ ਚਾਹੀਏ, ਸਿਖਨ ਕੰਠ ਜਰੂਰ।
ਜੋ ਨਿਤ ਚਿਤ ਹਿਤ ਕਰ ਪਢੈ, ਹੋਇ ਸਿੰਘ ਸੋ ਪੂਰ॥ ੨੫॥
ਮਿਲੈ ਸਿੰਘ ਜਬ ਸਿੰਘ ਕੋ, ਸਤਿਗੁਰ ਫਤੇ ਬੁਲਾਇ।
ਕਰੈ ਸੇਵ ਤਬ ਸਿੰਘ ਜੀ, ਸਿੰਘ ਸੋ ਧਰ ਚਿਤ ਚਾਇ॥ ੨੬॥
ਫੇਰ ਕੁਮੇਲਨ (ਤਿਆਗ) ਪਾਂਚ ਕੇ, ਨਾਮ ਬਤਾਵੈ ਤਾਹਿ॥

ਇਨ ਸੈ ਮੇਲ ਨ ਕੀਜੀਏ, ਸ੍ਰੀ ਮੁਖ ਸਤਿਗੁਰ ਪ੍ਰਾਹਿ॥ ੨੭॥
ਮੀਣੇ ਔਰ ਮਸੰਦੀਏ, ਧੀਰ ਮੱਲੀਏ ਜਾਨ।
ਰਾਮ ਰਈਅਨ ਕੋ ਜਾਣ ਜੀਅ, ਫਿਰ ਸਿਰ ਗੁੰਮ ਪਛਾਨ॥ ੨੮॥
ਪਰ ਨਾਰੀ ਮੇਲਾ ਬੁਰਾ, ਬੁਰੀ ਕੇਸ ਕੀ ਕਾਟਿ।
ਕੁੱਠੇ ਕਾ ਖਾਣਾ ਬੁਰਾ, ਬੁਰੀ ਤਮਾਖੂ ਠਾਟਿ॥ ੨੯॥
ਸਿੰਘ ਗੁਰੂ ਕਾ ਹੋਇ ਕੈ, ਕਰੈ ਚਾਰ ਇਨ ਮਾਹਿ॥
ਪਤਿਤ ਸਿਖੀ ਤੇ ਹੋਇ ਕੈ, ਪਰੈ ਨਰਕ ਕੀ ਭਾਹਿ॥ ੩੦॥
ਜੋ ਬਖਸ਼ਾਵਨ ਕੋ ਚਹੈ, ਸੁਧਾ ਅਚੈ ਪੁਨ ਸੋਇ॥
ਰਹਿਣੀ ਮੇ ਨਿਸ ਦਿਨ ਰਹੈ, ਸਿੰਘ ਸੁਧ ਫਿਰ ਹੋਇ॥ ੩੧॥

ਛਪੈ ਛੰਦ:—

ਕਹਿਤ ਕੜਾ ਕੜ ਰਹੋ, ਧਰਮ ਅਤਿ ਨਿਜ ਹਠ ਕਰ ਕੈ॥
ਕਹਿਤ ਕਾਛ ਮੁਹਿ ਕਾਛ, ਰਹੋ ਸਦ ਜਤ ਸਤ ਧਰ ਕੈ॥
ਕਹਿਤ ਕੇਸ ਧਰ ਭੇਸ, ਗੁਰੂ ਗੁਰਮੁਖ ਹੈ ਗਹਿਓ॥
ਕਹਿ ਕ੍ਰਿਪਾਨ ਮੋਹਿ ਧਾਰ, ਪਾਨ ਸੂਰਮਤਾ ਗਹਿਓ॥
ਪੁਨਿ ਕੰਘਾ ਸਭਸਨ ਇਉ ਕਹੈ, ਉਰਭ ਗੁਰਜ ਦਿਲ ਦੇਹੁ ਤਜ।
ਕਹਿ ਅੰਮ੍ਰਿਤ ਅੰਮ੍ਰਿਤ ਹੋ ਰਹੋ, ਅੰਮ੍ਰਿਤ ਸ੍ਰੀ ਗੁਰੁ ਨਾਮ ਭਜ॥ ੩੩॥

## ੴ ਦਾ ਸ਼ੁੱਧ ਉਚਾਰਨ

ੴ ਦਾ ਸ਼ੁੱਧ ਉਚਾਰਨ ਕਿਸ ਤਰ੍ਹਾਂ ਨਾਲ ਕਰਨਾ ਚਾਹੀਦਾ ਹੈ? ਕਿਉਂਕਿ ਕਈ ਇਸਨੂੰ 'ਇਕ ਓਅੰ' ਅਤੇ ਕਈ 'ਏਕੰਕਾਰ ਉਅੰਕਾਰ' ਕਰਕੇ ਉਚਾਰਨ ਕਰਦੇ ਹਨ। ਜਦਕਿ 'ੴ' ਦਾ ਸ਼ੁੱਧ ਉਚਾਰਨ 'ਇਕ ਉਅੰਕਾਰ ਹੈ। ਤਿੰਨ ਤਰ੍ਹਾਂ ਨਾਲ ਕਿਸੇ ਵਸਤੂ ਦੀ ਸਿਧੀ ਹੁੰਦੀ ਹੈ। ਪਹਿਲੇ ਪ੍ਰਮਾਣ ਦੂਜਾ ਸੰਪ੍ਰਦਾਇ ਅਤੇ ਤੀਜਾ ਅਨੁਭਵ।

੧. ਪ੍ਰਮਾਣ:- ਕੋਈ ਅਜਿਹਾ ਪ੍ਰਮਾਣ ਨਹੀਂ ਮਿਲਦਾ ਜੋ 'ੴ' ਨੂੰ 'ਇਕ ਓਅੰ' ਜਾਂ 'ਏਕੰਕਾਰ ਉਅੰਕਾਰ' ਉਚਾਰਨ ਦਸੇ। 'ੴ' ਨੂੰ 'ਇਕ ਉਅੰਕਾਰ' ਉਚਾਰਨ ਵਾਲੇ ਬਹੁਤ ਸਾਰੇ ਪ੍ਰਮਾਣ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ, ਸ੍ਰੀ ਦਸਮ ਗ੍ਰੰਥ ਵਿਚ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਹਨ।

ਯਥਾ:- ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ—

'ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥ (ਅੰਗ ੯੨੯)
ਓਅੰਕਾਰ ਆਦਿ॥ ਕਥਨੀ ਅਨਾਦਿ॥'

(ਸ੍ਰੀ ਜਾਪੁ ਸਾਹਿਬ)

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ—

"ਓਅੰਕਾਰੁ ਅਕਾਰੁ ਕਰਿ ਇਕੁ ਕਵਾਉ ਪਸਾਉ ਕਰਾਇਆ॥"

(ਵਾਰ ੩੯/੨)

ਓਅੰਕਾਰਿ ਅਕਾਰੁ ਚਲਿਤੁ ਰਚਾਇਆ॥ (ਵਾਰ ੨੨/੧)

ਕਬਿੱਤ ਸਵੈਯੇ:- 'ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ,
ਸਬਦ ਸੁਰਤਿ ਸਾਧਸੰਗਤਿ ਸਮਾਵਹੀ॥" (ਕਬਿੱਤ ੧੯੫ਵਾਂ)

'ਜਾਂ ਕੈ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ,
ਕੀਰਤਨ ਸਮੈ ਸਾਧ ਸੰਗਿ ਸੋ ਲਗਨ ਹੈ।"

(ਕਬਿੱਤ ੩੦੨ਵਾਂ)

"ਅਨਿਕ ਅਕਾਰ ਓਅੰਕਾਰ ਕੇ, ਬਿਥਾਰੇ ਜਾਂਹਿ,
ਤਾਹਿ ਨੰਦ ਨੰਦਨ ਕਹੇ ਕਉਨ ਸੋਭਤਾਈ ਹੈ॥'

(ਕਬਿੱਤ ੫੫੫ਵਾਂ)

ਸੋ ਸਤਿਗੁਰੂ ਜੀ ਨੇ ਧੁਰ ਕੀ ਬਾਣੀ ਵਿੱਚ ਸ਼ੁੱਧ ਉਚਾਰਣ ਆਪ ਹੀ ਦੱਸ ਦਿੱਤਾ ਹੈ। ਤੇ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਵੀ ਏਹੋ ਉਚਾਰਨ ਹੈ।

੨. ਸੰਪ੍ਰਦਾਯ:- ਜਿਹੜੀ ਪ੍ਰੰਪਰਾ ਗੁਰੂ ਸਾਹਿਬ ਦੇ ਸਮੇਂ ਤੋਂ ਸੀਨੇ ਬਸੀਨੇ ਉਸੇ ਤਰ੍ਹਾਂ ਚਲੀ ਆਵੇ, ਉਸ ਦਾ ਨਾਮ ਸੰਪ੍ਰਦਾਯ ਹੈ।

ਅੱਜਕਲ੍ਹ ਕਈ ਦੂਜੇ ਮਤਾਂ ਦੀ ਵਿਦਿਆ ਪਾ ਕੇ ਗੁਰੂ ਘਰ ਦੇ ਅਭਿਪ੍ਰਾਯ ਤੋਂ ਮੁਕਤ ਅਨੇਕਾਂ ਗਲਤ ਪਾਠ ਦਸਦੇ ਹਨ। ਪਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪੜ੍ਹਨ ਪੜ੍ਹਾਉਣ ਵਾਲੇ ਸੰਪੂਰਨ ਗੁਰਸਿੱਖ ਹਨ, ਉਨ੍ਹਾਂ ਪਾਸੋਂ ਹੀ ਇਸ ਦੇ ਸੁਧ ਉਚਾਰਨ ਬਾਰੇ ਪਤਾ ਲਗ ਸਕਦਾ ਹੈ। ਪੂਰੇ ਗੁਰੂ ਘਰ ਦੇ ਜਾਣੂ ਇਕ ਉਅੰਕਾਰ ਪਾਠ ਹੀ ਸਿੱਧ ਕਰਦੇ ਹਨ। ਅਰਥਾਂ ਦੀਆਂ ਸੰਪ੍ਰਦਾਇਕ ਟਕਸਾਲਾਂ ਸ੍ਰੀ ਦਮਦਮਾ ਸਾਹਿਬ ਵਾਲੀ ਬਾਬਾ ਦੀਪ ਸਿੰਘ ਜੀ ਤੋਂ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੀ ਜੋ ਭਾਈ ਮਨੀ ਸਿੰਘ ਜੀ ਤੋਂ ਸੀਨੇ ਬਸੀਨੇ ਬ੍ਰਹਮ ਗਿਆਨੀ ਮਹਾਂਪੁਰਸ਼ਾਂ ਦੁਆਰਾ ਚਲੀਆਂ ਆ ਰਹੀਆਂ ਹਨ, ਵਿਚ 'ਇਕ ਉਅੰਕਾਰ' ਪਾਠ ਹੀ ਕਰਾਇਆ ਜਾਂਦਾ ਹੈ।

੩. ਅਨੁਭਵ (ਦਲੀਲ): '੧ੴ' ਨੂੰ ਪਦ-ਛੇਦ ਕਰਨ ਤੇ ਤਿੰਨ ਹਿੱਸੇ ਬਣਦੇ ਹਨ।

੧(ਇਕ)+(ਓ) ਉਅੰ (⌒) ਕਾਰ।

ਓ ਸੰਸਕ੍ਰਿਤ ਦਾ ਸ਼ਬਦ ਹੈ। ਜਿਸਦਾ ਉਚਾਰਨ ਹੈ ਓ ਅੰ। ਅੱਗੇ ਜੋ ਲਕੀਰ ਹੈ ਇਸਨੂੰ ਕਾਰ ਕਹਿੰਦੇ ਹਨ। ਗੁਰੂ ਮਹਾਰਾਜ ਜੀ ਨੇ ਵੀ ਲਕੀਰ ਨੂੰ ਕਾਰ ਹੀ ਕਿਹਾ ਹੈ।

ਯਥਾ:-"ਦੇ ਕੈ ਚਉਕਾ ਕਢੀ ਕਾਰ॥" (ਅੰਗ ੪੭੨)

'ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥' (ਅੰਗ ੯੧)

ਇਸ ਤਰ੍ਹਾਂ 'ੴ' ਦਾ ਸਾਰਾ ਉਚਾਰਨ 'ਇਕ ਉਅੰਕਾਰ' ਸਿਧ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਦਸਮ ਗ੍ਰੰਥ ਦੀ ਬਾਣੀ ਜਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਆਦਿ ਵਿੱਚ ਕਿਤੇ ਵੀ (⌒) ਕਾਰ ਤੋਂ ਬਿਨਾਂ ਇਕੱਲਾ ਓ ਨਹੀਂ ਲਿਖਿਆ। ਸਤਿਗੁਰੂ ਜੀ ਨੇ ਸਾਰੀ ਬਾਣੀ ਨਿਯਮਾਂ ਵਿੱਚ ਲਿਖੀ ਹੈ ਅਤੇ ਕਈ ਜਗ੍ਹਾ ਨਾਲ ਨਾਲ ਉਚਾਰਨ ਵੀ ਦੱਸਿਆ ਹੈ, ਜਿਵੇਂ ੧, ੨, ੩, ੪, ੫ ਆਦਿ ਅੰਕਾਂ ਦੇ ਉਚਾਰਨ ਸਬੰਧੀ ਕਈ ਸ਼ਬਦਾਂ ਦੇ ਸਿਰਲੇਖਾਂ ਵਿੱਚ ਦੱਸਿਆ ਹੈ:-

| | | |
|---|---|---|
| ੧. | ਰਾਗੁ ਸਿਰੀਰਾਗੁ ਮਹਲਾ ਪਹਿਲਾ (੧) | (ਅੰਗ ੧੪) |
| | ਬਸੰਤੁ ਮਹਲਾ ੩ ਤੀਜਾ | (ਅੰਗ ੧੧੬੯) |
| | ਵਡਹੰਸੁ ਮਹਲਾ ੩ ਤੀਜਾ | (ਅੰਗ ੫੮੨) |
| | ਸੋਰਠਿ ਮਹਲਾ ੪ ਚਉਥਾ | (ਅੰਗ ੬੦੫) ਆਦਿ। |

ਇਸ ਤਰ੍ਹਾਂ ਅਸੀਂ ਇਹਨਾਂ ਅੰਕਾਂ ਨੂੰ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ ਅਤੇ ਨੌਵਾਂ ਪੜ੍ਹਦੇ ਹਾਂ। ਇਸ ਤਰ੍ਹਾਂ ਪ੍ਰਮਾਣ, ਸੰਪ੍ਰਦਾਯ, ਅਨੁਭਵ ਕਰਕੇ 'ੴ' ਦਾ ਸ਼ੁਧ ਉਚਾਰਨ 'ਇਕ ਉਅੰਕਾਰ' ਹੀ ਹੈ। ਹਰ ਕੋਈ ਗ੍ਰੰਥ ਰਚਨ ਵਾਲਾ ਆਪਣੇ ਸੰਕੇਤ (ਨਿਯਮ) ਰਖਦਾ ਹੈ। ਇਸੇ ਤਰ੍ਹਾਂ ਗੁਰੂ ਮਹਾਰਾਜ ਜੀ ਨੇ 'ਉਅੰਕਾਰ' ਦੇ ਉਪਰ ਜੋ ਕਾਰ ਪਾਈ ਹੈ, ਉਹ ਇਕ ਨਿਯਮ ਰਖਿਆ ਹੈ। ਇਸ ਦਾ ਭਾਵ ਹੈ ਕਿ ਕਾਰ 'ਓ' ਦੀ ਕਾਰਨ ਰੂਪ ਹੈ ਅਤੇ ਕਾਰ ਦਾ 'ਓ' ਪਦ ਕਾਰਜ ਹੈ। 'ਓ' ਤਿੰਨਾਂ ਦੇਵਤਿਆਂ ਦਾ ਵਾਚਕ ਹੈ ਅਤੇ ਕਾਰ ਚੇਤਨ ਸ਼ੁੱਧ ਬ੍ਰਹਮ ਦੀ ਵਾਚਕ ਹੈ।

## ਮੂਲ ਮੰਤ੍ਰ ਦੇ ਜਾਪ ਦਾ ਫਲ

*ਸੁਨਿ ਕਲਗੀਧਰ ਉਚਰਯੋ ਨੀਕੋ। ਜਾਨਹੁ ਪਰਮ ਮੰਤ੍ਰ ਜਪੁ ਜੀ ਕੋ।*
*ਅਹੈਂ ਮਾਨਸੀ ਪੰਚੀ ਅੱਛਰ। ਬਾਂਛਿਤ ਦੇ ਸਿਮਰਯੋ ਜਿਨ ਰਿਦ ਧਰਿ॥ ੨੪॥*
*ਤਿਸ ਕੋ ਅਰਥ ਕਰਯੋ ਗੁਰਦਯਾਲ। ਹਿਤ ਸਿੱਖਨਿ ਕੇ ਕਰਤ ਨਿਹਾਲ।*
*ਬਰਨ ਪਰੀਹ ਅਜੱਪਾ ਜਪੈ। ਕੈ ਰਸਨਾ ਰਸ ਤੇ ਮਨ ਰਪੈ॥ ੨੫॥*
*ਤਿਸ ਤੇ ਦੂਖਨ, ਦੁਖ, ਰੁਜ ਤੀਨ। ਬਾਤ ਪਿੱਤ ਕਫ ਕਰਤਾ ਹੀਨ।*
*ਮੁਕਤਿ ਜੁਗਤਿ ਉੱਤਮ ਪਦ ਪਾਵੈ। ਸੁਖੀ ਹੋਇ ਨਹਿ ਅਵਗਤਿ ਜਾਵੈ॥ ੨੬॥*
*ਜੋ ਭੋਜਨ ਪਰ ਕਰਹਿ ਉਚਾਰਨਿ। ਵਧੈ ਰਿਧਿ ਹੁਇ ਅੰਨ ਬਿਕਾਰਨ॥*
*ਸੁਖ ਸੋ ਪਚੈ, ਨ ਰੁਜ ਉਪਜਾਵੈ। ਕਾਲ ਰਹਿਤ ਹੋਇ ਦੋਖ ਮਿਟਾਵੈ॥ ੨੭॥*
*ਦਰਬ ਲਾਭ ਮਹਿ ਧਰਮ ਮਝਾਰਾ। ਬੀਜ ਉਦਾਸੀ ਕੋ ਸੁਖਕਾਰਾ।*
*ਇਸਤ੍ਰੀ ਬਯਾਹਨਿ ਸੁਤ ਉਪਜੰਤੇ। ਦੇਸ਼ ਬਿਦੇਸ਼ਨ ਕੋ ਗਮਨੰਤੇ॥ ੨੮॥*

ਜੁੱਧ ਚਢਨ ਮਹਿ ਸ਼ਸਤ੍ਰ ਪ੍ਰਹਾਰਨਿ। ਹੈਨਿ ਅਰੂਢਨ ਬਾਜੀ ਬਾਰਨ॥ ੨੯॥
ਸਦਨ ਪ੍ਰਵੇਸ਼ਨਿ ਬਾਹਰ ਜਾਨ। ਇਤਿਆਦਿਕ ਜੇ ਕਾਜ ਮਹਾਨ॥ •
ਮਸਤਕ ਨੰਮ੍ਰਿ ਕਰਹਿ ਗੁਰ ਆਗੇ। ਦ੍ਰਿੜ ਪ੍ਰਤੀਤ ਕਰ ਸਿਮਰਨ ਲਾਗੇ॥ ੩੦॥
ਦੇ ਦਸਵੰਧ ਗੁਰੂ ਕਉ ਸਿੱਖ। ਕਰਨ ਕਰਾਹ ਕਰਹਿ ਸੁ ਭਵਿੱਖ।
ਦਾਨ ਦੇਨ ਲੇਨੇ ਮਹਿ ਪ੍ਰਾਹਿ। ਅਤਿ ਸੁਭਾਵ ਕੀ ਪਲਟਨ ਮਾਂਹਿ॥ ੩੧॥
ਭੂਤ ਕਿ ਪ੍ਰੇਤ ਡਾਕਨੀ ਡੀਠ। ਸਹਿਤ ਪ੍ਰਤੀਤ ਪਠਹਿ ਦਿਢ ਨੀਠ॥ ੩੨॥
ਦਸਵੇਂ ਪਾਤਸ਼ਾਹੁ ਗੁਰ ਸਾਚੇ। ਲਿਖਵਾਏ ਸ੍ਰੀ ਬਚਨ ਉਬਾਚੇ।
ਆਗੇ ਲਾਗੇ ਲਿਖਨਿ ਲਿਖਾਰੀ। ਜਿਮ ਮਹਿਮਾ ਬਿਧਿ ਸਹਿਤ ਉਚਾਰੀ॥ ੩੩॥

ਦੋਹਰਾ:—ਚਲਨ ਸਮੈ ਸੰਗ੍ਰਹਣ ਮਹਿ, ਦਾਨ ਦੇਨਿ ਐ ਲੇਨਿ।
ਅਤਿ ਸੁਭਾਵ ਕੀ ਪਲਟ ਮਹਿ ਭੂਤ ਡਾਕਨੀ ਸੇਨਿ॥ ੩੪॥
ਮਨ ਜੀਤਨ, ਰਣ ਮਹਿੰ, ਧਰਾ, ਰਾਜ ਕਾਜ ਸੁਖਦਾਹਿ॥
ਮਿਲਨੇ ਗਿਲਨੇ ਬੰਧੁ ਮਹਿ, ਰਾਜ ਜੋਗ ਉਤਸਾਹਿ॥ ੩੫॥
ਇਨ ਕਾਰਜ ਕੀ ਕਟਕ ਮਹਿ ਪੰਚ ਪਚੀਸਾ ਜਾਪ।
ਛੱਤੀ ਅਠਤੀ ਜਾਪ ਕਰਿ ਲਾਖ ਅਰਧ ਤੇ ਲਾਖ॥ ੩੬॥
ਬਰਣ ਪੰਚ ਪਚੀਸ ਕੈ ਅਥਵਾ ਛੱਤੀ ਹੋਇ।
ਜਪ ਹਜ਼ਾਰ ਸਮ ਵਰਣ ਹੈ ਪਾਠ ਕਰੇ ਨਰ ਜੋਇ॥ ੩੭॥
ਕਰੈ ਹੋਮ ਗੁਰਮੰਤ੍ਰ ਕੈ ਸਕਲ ਬਿਘਨ ਕੋ ਖਾਪ।
ਕਾਰਜ ਹੋਇ ਬੰਧਨ ਤੁਟੈਂ, ਸ੍ਰੀ ਮੁਖ ਗੁਰੂ ਪ੍ਰਤਾਪ॥ ੩੮॥
ਗਿਆਨੀ, ਧਿਆਨੀ, ਜੋਗਧਰਿ, ਕਰਮੀ, ਸੁੰਕ੍ਰਿਤ ਮੱਧ।
ਉਤਨਾ ਹੀ ਲਿਖਿਆ ਸਹੀ, ਜੋ ਗੁਰ ਸ਼ਰਧਾ ਸਿੱਧ॥ ੩੯॥
ਗੁਰ ਪ੍ਰਸਾਦਿ ਲਗ ਮੁਕਤਿਮਧ, ਪੰਚ ਗਿਆਨ ਕੇ ਜੋਗ।
ਹ੍ਰਿਦੇ ਸੋਧਨ ਸੰਗ੍ਰਹ ਮੈਂ, ਪੱਚੀ ਲਗਿ ਸੰਜੋਗ॥ ੪੦॥
ਪ੍ਰਥਮ ਮਹਾਤਮ ਮੰਤ੍ਰ ਇਹ ਚਾਰ ਪਦਾਰਥ ਦਾਇ॥ ੪੧॥

ਦੋਹਰਾ:—ਅੱਖਰ ਛਤੀਸ ਪੰਚ ਧੁਨ, ਪੱਚੀ ਤੱਤ ਸੁਜਾਨ।
ਗੁਰਪ੍ਰਸਾਦਿ ਪਢਿ ਅੱਗ੍ਰ ਲਖਹੁ, ਸਿੱਖ ਬੁਧਿਵਾਨ॥ ੪੨॥
ਅਰੁ ਲਿਖਿਬੇ ਮੈਂ ਬਰਨ ਅਠ, ਪਾਂਚ ਪ੍ਰਾਣ ਕੇ ਮਾਝ।
ਪੱਚੀ ਸਭ ਬਿਵਹਾਰ ਮੇ, ਛੱਤੀਸ ਲਖ ਗੁਨ ਸਾਂਝ॥ ੪੩॥
ਛੱਤੀਸ ਲਾਖ ਆਹੁਤਿ ਦੇ, ਮੁਕਤ ਹੋਇ ਤਤਕਾਲ।
ਜਪ ਤੇ ਆਤਮ ਸ਼ੁੱਧ ਹੋਇ, ਮਾਰਜਨ ਦੂਖਨ ਟਾਲ॥ ੪੪॥

(ਗੁਰ ਪ੍ਰਤਾਪ ਸੂਰਜ ਗ੍ਰੰਥ)

(ਇਸਦੇ ਅਰਥ ਸੁਣਨ ਲਈ ਸੁਣੋ ਕੈਸੇਟ ਜਪੁਜੀ ਸਾਹਿਬ ਦਾ ਮਹਾਤਮ)

## ਤਿੰਨ ਪ੍ਰਕਾਰ ਦਾ ਜਾਪ

ਸੰਸਕ੍ਰਿਤ ਗ੍ਰੰਥਾਂ ਵਿੱਚ ਜਾਪ ਤਿੰਨ ਪ੍ਰਕਾਰ ਦਾ ਹੈ

੧. ਵਾਚਿਕ ੨. ਉਪਾਂਸ ੩. ਮਾਨਸ

੧. ਵਾਚਿਕ:— ਵਾਚਿਕ ਉਸ ਜਾਪ ਨੂੰ ਕਹਿੰਦੇ ਹਨ ਜਿਹੜਾ ਸਪੱਸ਼ਟ ਅੱਖਰਾਂ ਵਿੱਚ ਕੀਤਾ ਜਾ ਸਕੇ ਅਤੇ ਜਿਸਨੂੰ ਸਰੋਤਾ ਸਮਝ ਸਕੇ।

੨. ਉਪਾਂਸ:— ਉਪਾਂਸ ਉਹ ਜਾਪ ਹੈ ਜੋ ਹੋਠਾਂ ਦੇ ਅੰਦਰ ਬਹੁਤ ਧੀਮੀ ਅਵਾਜ ਵਿਚ ਕੀਤਾ ਜਾਵੇ। ਇਸਨੂੰ ਪਾਸ ਬੈਠਣ ਵਾਲਾ ਵੀ ਨਹੀਂ ਸਮਝ ਸਕਦਾ।

੩. ਮਾਨਸ:— ਮਾਨਸ ਉਹ ਜਾਪ ਹੈ ਜੋ ਕੇਵਲ ਮਨ ਦੇ ਚਿੰਤਨ ਤੋਂ ਕੀਤਾ ਜਾਵੇ। ਸ਼ਾਸਤ੍ਰਾਂ ਅਨੁਸਾਰ ਮੰਤ੍ਰਾਂ ਦੇ ਜਪ ਦੀ ਗਿਣਤੀ, ਭਿੰਨ-ਭਿੰਨ ਸਮਗ੍ਰੀ ਅਤੇ ਭਿੰਨ ਭਿੰਨ ਫਲ ਅਨੇਕ ਜਾਪਕਾਂ ਨੇ ਲਿਖੇ ਹਨ।

## ਜਪ ਕਰਨ ਵਾਸਤੇ ਜਰੂਰੀ ਸਾਧਨ

*'ਪਵਿੱਤ੍ਰ ਮਨ ਤਨ ਮੋਨ ਬਾਣੀ, ਸੰਤੋਖ ਹਾਜ਼ਰਿ ਜਾਨਿ॥*
*ਇਕਾਂਤ ਹੈ ਕਾਮ ਤਿਆਗ, ਨਿਸਚਾ ਅਭਿਆਸ ਠਾਨਿ॥'*

੧. ਮਨ ਦੀ ਇਕਾਗਰਤਾ ੨. ਸਰੀਰ ਦੀ ਪਵਿੱਤਰਤਾ

੩. ਬਾਣੀ ਦੀ ਮੋਨਤਾ, ਬਹੁਤਾ ਬੋਲਣ ਵੱਲੋਂ।

੪. ਸੰਤੋਖ ਰੱਖਣਾ 'ਯਥਾ ਲਾਭ ਤਥਾ ਸੰਤੁਸ਼ਟ।'

੫. ਅਕਾਲ ਪੁਰਖੁ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣਨਾ।

੬. ਇਕਾਂਤ ਦੇਸ ਜਾਪ ਕਰਨਾ

*'ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ॥'* *(ਜਪੁਜੀ)*

੭. ਹੰਗਤਾ ਅਤੇ ਅਪੱਣਤ ਛੱਡ ਕੇ ਆਪਣੇ ਆਪ ਨੂੰ ਸਤਿਗੁਰਾਂ ਦੇ ਚਰਨਾਂ ਵਿੱਚ ਬੈਠਾ ਜਾਣ ਕੇ ਜਾਪ ਕਰਨਾ।

੮. ਸਤਿਗੁਰਾਂ ਵਿੱਚ ਪੂਰਨ ਨਿਸ਼ਚਾ ਹੋਣਾ।

੯. ਕਾਮਨਾ ਤੋਂ ਰਹਿਤ ਹੋ ਕੇ ਚਿਰਕਾਲ ਤੱਕ ਅਭਿਆਸ ਕਰੇ।

ਚਿੱਤ ਅਰਥਾਂ ਵਿਚ ਜੁੜਿਆ ਹੋਵੇ। ਥੋੜ੍ਹਾ ਚਿਰ ਸਿਮਰਨ ਕਰਕੇ ਗੱਲਾਂ ਨਾ ਕਰਨ ਲੱਗ ਪਵੇ ਕਿ ਮੈਨੂੰ ਬੜਾ ਅਨੰਦ ਆਇਆ। ਸੰਜਮ ਨਾਲ ਖਾਣ ਪੀਣ ਵਾਲਾ ਹੋਵੇ। ਭਾਵ ਬਹੁਤਾ ਪੇਟ ਭਰਕੇ ਪਸ਼ੂ ਦੀ ਤਰ੍ਹਾਂ ਆਲਸੀ ਨਹੀਂ ਬਣਨਾ। ਯਥਾ:—

*'ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ॥*

*(ਅੰਗ ੧੧੦੫)*

*'ਸੇਵ ਕੀਤੀ ਸੰਤੋਖੀਈਂ, ਜਿਨ੍ਹੀ ਸਚੋ ਸਚੁ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨ੍ਹੀ ਦੁਨੀਆ ਤੋੜੇ ਬੰਧਨਾ, ਅੰਨੁ ਪਾਣੀ ਥੋੜਾ ਖਾਇਆ॥'*

*(ਅੰਗ ੪੬੭)*

*'ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ।*

*(ਵਾਰ ੨੮/੧੫)*

ਆਲਸ ਰਹਿਤ ਹੋ ਕੇ ਜਪਣਾ ਚਾਹੀਦਾ ਹੈ।

*'ਵੰਞੁ ਮੇਰੇ ਆਲਸਾ, ਹਰਿ ਪਾਸਿ ਬੇਨੰਤੀ॥*
*ਰਾਵਉ ਸਹੁ ਆਪਨੜਾ, ਪ੍ਰਭ ਸੰਗਿ ਸੋਹੰਤੀ॥ (ਅੰਗ ੪੬੦)*

ਸਰੀਰ ਨੂੰ ਬਹੁਤਾ ਭੁਖਾ ਅਤੇ ਉਨੀਂਦਰਾਂ ਵੀ ਨਹੀਂ ਰੱਖਣਾ :—

*'ਨਾਨਕ ਸੋ ਪ੍ਰਭੁ ਸਿਮਰੀਐ, ਤਿਸੁ ਦੇਹੀ ਕਉ ਪਾਲਿ॥*

*(ਅੰਗ ੫੫੪)*

ਇਹਨਾਂ ਨਿਯਮਾਂ ਵਿੱਚ ਰਹਿ ਕੇ ਜਾਪ ਕਰਨ ਨਾਲ ਅਕਾਲ ਪੁਰਖ ਪ੍ਰਮਾਤਮਾ ਦੀ ਛੇਤੀ ਨਾਲ ਪ੍ਰਾਪਤੀ ਕਰ ਲੈਂਦਾ ਹੈ। ਛੇਤੀ ਹੀ ਵਾਹਿਗੁਰੂ ਦੇ ਸਾਖਿਆਤ ਦਰਸ਼ਨ ਪ੍ਰਾਪਤ ਹੋ ਜਾਂਦੇ ਹਨ।

## ਸ੍ਰੀ ਜਪੁਜੀ ਸਾਹਿਬ ਦਾ ਮਹਾਤਮ (ਗ੍ਰੰਥਾਂ ਦੇ ਪ੍ਰਮਾਣ)

ਸ੍ਰੀ ਜਪੁਜੀ ਸਾਹਿਬ ਦੇ ਮਹਾਤਮ ਬਾਰੇ ਭਾਈ ਸੰਤੋਖ ਸਿੰਘ ਲਿਖਦੇ ਹਨ:—

*'ਸਿਖ ਗੁਰੂ ਕਾ ਹੋਇ ਗਇਓ, ਜਪੁਜੀ ਕੰਠ ਨ ਕੀਨ।*
*ਤੰਦੁਲ ਬਿਨ ਤੁਖ ਕਾਮ ਕੇ, ਤੈਸੇ ਸੁਖ ਕੋ ਚੀਨ।'*

ਜਿਵੇਂ ਚੌਲਾਂ ਤੋਂ ਬਿਨਾਂ ਤੂਸ, ਪਰਾਲੀ ਕਿਸ ਕੰਮ ਹੈ? ਇਸ ਤਰ੍ਹਾਂ ਸ੍ਰੀ ਜਪੁਜੀ ਸਾਹਿਬ ਕੰਠ ਕੀਤੇ ਬਿਨਾਂ ਕਾਹਦਾ ਸਿੱਖ ਹੈ? ਗੁਰੂ ਨਾਨਕ ਦੇਵ ਜੀ ਨੇ ਦੂਜੇ ਗੁਰੂ ਸ੍ਰੀ ਗੁਰੂ ਅੰਗਦ ਦੇਵ

ਜੀ ਨੂੰ ਜਪੁਜੀ ਸਾਹਿਬ ਦਾ ਮਹਾਤਮ ਦਸਦਿਆਂ ਇਉਂ ਬਚਨ ਕੀਤੇ ਹਨ :—

*'ਅਰਥ ਬਿਚਾਰਿ ਕਰਹਿ ਉਰ ਮਾਂਹੀ॥ ਮੁਕਤਿ ਹੋਇ ਸੋ ਸੰਸੇ ਨਾਂਹੀ।*
*ਜਪੁਜੀ ਸੇਵਨ ਪ੍ਰੀਤ ਸੁ ਜਾਂਹੀ॥ ਮਮ ਸਮੀਪ ਪ੍ਰਾਪਤਿ ਹੋਇ ਤਾਂਹੀ॥ ੯੭॥*
*ਧਰਹਿ ਕਾਮਨਾ ਪਢਿ ਹੈ ਇਕ ਮਨ॥ ਹੋਹਿ ਸਪੂਰਨ ਤਿਹਕੀ ਤਤਛਿਨ॥*
*ਜੰਤ੍ਰ ਮੰਤ੍ਰ ਪੁਨ ਤੰਤ੍ਰ ਮਹਾਨਾ॥ ਭੂਤ ਜਿ ਪ੍ਰੇਤ ਦੈਤ ਬਲਵਾਨਾ॥ ੯੮॥*
*ਤਿਨ ਸਮੀਪ ਨਹਿਂ ਆਵੈ ਕੋਈ॥ ਪਠਨ ਪ੍ਰੀਤਿ ਨਿਤ ਨਰ ਜਿਹ ਹੋਈ॥*
*ਮਾਨੁਖ ਦੇਹਿ ਜੀਵ ਜਿਨ ਪਾਈ॥ 'ਜਪੁ' ਬਿਹੀਨ ਹ੍ਵੈ ਬਾਦ ਗਵਾਈ॥ ੯੯॥*
*ਸਿਖਨ ਯੋਗ ਮੰਤ੍ਰ ਗੁਰ ਕੇਰਾ॥ ਇਤ ਉਤ ਨਿਤ ਸੁਖ ਦੇਤ ਘਨੇਰਾ॥*
*ਹੋਇ ਸਿੱਖ 'ਜਪੁ' ਕੰਠ ਨ ਕੀਨੋ॥ ਨਾਉਂ ਧਾਰੀਕ ਭੇਖ ਧਰਿ ਲੀਨੋ॥ ੧੦੦॥*
*ਇਸ ਤੇ ਔਰ ਨ ਕੋ ਬਿਧਿ ਊਚੀ॥ ਜਪੁ ਸੇਵਨ ਇਕ ਮਨ ਹੋਇ ਸੂਚੀ॥*
*ਕਾਮਧੇਨੁ ਚਿੰਤਾਮਨਿ ਸੁਰਤਰੁ॥ ਕਰਿ ਨਹਿਂ ਸਕੇ ਆਧ ਤਿਲ ਸਮਸਰ॥ ੧੦੧॥*
*ਜਪੁਜੀ ਸੇਵ ਕਟਹਿ ਜਮ ਫਾਸੀ॥ ਬਹੁਰ ਮਿਲਹਿ ਪਦਵੀ ਅਬਨਾਸੀ॥*
*ਅਸ ਸੰਜੋਗ ਚਹਿਤ ਹੈ ਸੋਇ॥ ਤੁਮ ਕਉ ਤਉ ਸਭਿ ਪ੍ਰਾਪਤਿ ਹੋਇ॥ ੧੦੪॥*
*ਐਸ ਸਮੈ ਤੇ ਜੋ ਚੂਕ ਜਾਈ॥ ਚਤਿ ਕਰਿ ਮੇਰੁ ਰਸਾਤਲਿ ਪਾਈ॥*
*ਜਪੁਜੀ ਕੰਠ ਨਿਤਪ੍ਰਤਿ ਕਰੈ॥ ਜਨਮ ਜਨਮ ਕੇ ਕਲਮਲ ਕਟੈ॥ ੧੦੭॥*

*(ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੫੨)*

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖੀ ਦਾ ਸਭ ਤੋਂ ਪਹਿਲਾ ਤੀਰਥ ਸ੍ਰੀ ਬਾਉਲੀ ਸਾਹਿਬ, ਗੋਇੰਦਵਾਲ ਸਾਹਿਬ ਚੌਰਾਸੀ ਪੌੜੀਆਂ ਵਾਲਾ ਰਚਿਆ। ਸਭ ਸੰਗਤਾਂ ਨੂੰ ਤਾਰਨ ਵਾਸਤੇ—

*'ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ॥* (ਅੰਗ ੧੪੦੦)

ਇਸ ਬਾਉਲੀ ਸਾਹਿਬ ਵਿੱਚ ਇਸ਼ਨਾਨ ਕਰਨ ਦਾ ਨਿਯਮ ਦਸਦਿਆਂ ਹਜ਼ੂਰ ਨੇ ਫ਼ੁਰਮਾਇਆ ਕਿ ਪਹਿਲਾਂ ਬਾਹਰ ਸਣੇ ਕੇਸੀਂ ਇਸ਼ਨਾਨ ਕਰੇ, ਫਿਰ ਬਾਉਲੀ ਸਾਹਿਬ ਵਿਚ ਸਣੇ ਕੇਸੀਂ ਟੁੱਭਾ ਲਾ ਕੇ ਬਿਨਾਂ ਹੋਰ ਕੋਈ ਗੱਲ ਕਰਨ ਤੋਂ ਜਪੁਜੀ ਸਾਹਿਬ ਦਾ ਪਾਠ ਚਿਤ ਟਿਕਾ ਕੇ ਕਰੇ। ਫਿਰ ਇਸ਼ਨਾਨ ਕਰੇ, ਫਿਰ ਦੂਸਰੀ ਪਉੜੀ ਤੇ ਜਪੁਜੀ ਸਾਹਿਬ ਦਾ ਪਾਠ ਕਰੇ, ਫਿਰ ਇਸ਼ਨਾਨ ਕਰੇ। ਇਉਂ ਇਸ਼ਨਾਨ ਕਰਨ ਜਾਂਦਿਆਂ ਅਤੇ ਅਗਲੀ ਪਉੜੀ ਤੇ ਵਾਪਸ ਆਉਂਦਿਆਂ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰੇ। ਪਾਠ ਪਉੜੀ ਤੇ ਹੀ ਅਰੰਭੇ ਅਤੇ ਓਥੇ ਹੀ ਭੋਗ ਪਾ ਕੇ ਫਿਰ ਇਸ਼ਨਾਨ ਨੂੰ ਜਾਵੇ। ਇਉਂ ਨਿਰਵਿਘਨਤਾ ਸਹਿਤ ੮੪ ਪਾਠ ਸ੍ਰੀ ਜਪੁਜੀ ਸਾਹਿਬ ਦੇ '੮੪' ਵਾਰ ਇਸ਼ਨਾਨ ਕਰਕੇ ਚਿਤ ਟਿਕਾ ਕੇ ਕਰੇ, ਅਰਦਾਸ ਕਰੇ ਤਾਂ ੮੪ ਦਾ ਗੇੜਾ ਕੱਟਿਆ ਜਾਵੇਗਾ। ਇਸ ਤਰ੍ਹਾਂ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਵੀ ਸ੍ਰੀ ਜਪੁਜੀ ਸਾਹਿਬ ਦਾ ਬੇਅੰਤ ਮਹਾਤਮ ਦਰਸਾਇਆ ਹੈ। ਬੇਅੰਤ ਸੰਗਤਾਂ ਇਹ ਬਚਨ ਮੰਨ ਕੇ ਮੁਕਤ ਹੋਈਆਂ, ਬੇਅੰਤ ਮੁਕਤ ਹੋ ਰਹੀਆਂ ਹਨ ਅਤੇ ਹੋਣਗੀਆਂ।

ਯਥਾ:—ਦੋਹਰਾ॥ ਭਗਤਿ ਖਜ਼ਾਨਾ ਖੁਲਿ ਰਹਯੋ ਸਤਿਗੁਰ ਕੇ ਦਰਬਾਰ।
ਚਾਰ ਪਦਾਰਥ ਸੰਗਤਿਹਿ, ਦੇਤਿ ਲਗਤਿ ਨਹਿ ਬਾਰ॥ ੧॥
ਚੌਪਈ:—ਤੀਰਥ ਪਰਮ ਰਚਯੋ ਬਡ ਪੁੰਨਯ॥ ਸੇਵਕ ਭਏ ਪੁਰਖ ਸੇ ਧੰਨਯ॥
ਮਹਾਂ ਮਹਾਤਮ ਹੈ ਜਿਸ ਕੇਰਾ॥ ਜਿਸ ਮੱਜੈ ਫਲ ਲਹੈ ਘਨੇਰਾ॥ ੨॥
ਸੁੰਦਰ, ਸੀਤਲ, ਨਿਰਮਲ ਪਰੋ॥ ਅਤਿ ਗੰਭੀਰ ਨੀਰ ਜਿਹ ਭਰੋ॥
ਦੱਖਣ ਦਿਸ਼ ਮਹਿ ਝਰਨਾ ਬਹਯੋ॥ ਸੁਰਸਰਿ ਕੌ ਪ੍ਰਵਾਹ ਤਹਿ ਲਹਯੋ॥ ੩॥
ਰਚੀ ਚੌਰਾਸੀ ਜਿਹ ਸੋਪਾਨ॥ ਗਿਨਿ ਜਬਿ ਦੇਖੀ ਕ੍ਰਿਪਾ ਨਿਧਾਨ॥
ਮੁਖ ਤੇ ਬਾਕ ਕਹਯੋ ਤਿਸਿ ਕਾਲ। ਜੋ ਸਿਖ ਦਰਸਹਿ ਪ੍ਰੇਮ ਬਿਸਾਲ॥ ੪॥
ਬਾਰਿ ਚੁਰਾਸੀ ਕਰਹਿ ਸ਼ਨਾਨ॥ ਇਤਨੇ ਜਪੁਜੀ ਪਾਠ ਬਖਾਨਿ॥
ਸਤਿਗੁਰ ਮੂਰਤਿ ਕਰਿ ਕੈ ਧਯਾਨ॥ ਮਿਟਹਿ ਚੁਰਾਸੀ ਆਵਨਿ ਜਾਨਿ॥
ਜਯੋਂ ਕਯੋਂ ਪਾਇ ਭਗਤਿ ਗੁਰ ਕੇਰੀ॥ ਮਿਟਹਿ ਜੂਨ ਤਿਹ ਭ੍ਰਮਨ ਕੁਫੇਰੀ॥

(ਰਾਸ ੧, ਅੰਸੂ ੫੮, ਸ੍ਰੀ ਗੁ: ਪ੍ਰ: ਸੂ: ਗ੍ਰੰ:)

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋਤੀ ਜੋਤ ਸਮਾਉਣ ਸਮੇਂ ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ ਅਤੇ ਪੰਜ ਪਾਠ ਕਰਵਾਏ। ਫੇਰ ਜੋਤੀ ਜੋਤ ਸਮਾਏ ਸਨ।

ਇਸੇ ਤਰ੍ਹਾਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜ਼ੁਲਮ ਦਾ ਨਾਸ ਕਰਨ, ਤਿਲਕ ਜੰਞੂ ਦੀ ਰਖਿਆ, ਧਰਮ ਬਚਾਉਣ ਅਤੇ ਪਰਉਪਕਾਰ ਲਈ ਸ਼ਹੀਦੀ ਪ੍ਰਾਪਤ ਕਰਨ ਵੇਲੇ ਖੂਹ ਤੋਂ ਇਸ਼ਨਾਨ ਕਰਕੇ, ਗੁਰਦੁਆਰਾ ਸੀਸ ਗੰਜ ਸਾਹਿਬ ਵਾਲੀ ਥਾਂ ਤੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਕੇ ਸ਼ਹੀਦੀ ਪ੍ਰਾਪਤ ਕੀਤੀ। ਸ੍ਰੀ ਜਪੁਜੀ ਸਾਹਿਬ ਦਾ ਪਾਠ ਅਰੰਭ ਕਰਨ ਤੋਂ ਪਹਿਲਾਂ ਹੀ ਜਲਾਦ ਨੂੰ ਕਹਿ ਦਿੱਤਾ ਸੀ ਕਿ ਜਦੋਂ ਅਸੀਂ ਬਾਣੀ ਦਾ ਭੋਗ ਪਾ ਕੇ ਸੀਸ ਝੁਕਾਵਾਂਗੇ ਅਤੇ ਫਿਰ ਉਤਾਂਹ ਚੁਕਾਂਗੇ ਫਿਰ ਤੇਗ ਚਲੌਣੀ।

'ਤਬਹਿ ਪਿੰਜਰੇ ਦ੍ਵਾਰ ਉਘਾਰਾ। ਨਿਕਸੇ ਵਹਿਰ ਬਿਗਯਾਨ ਉਦਾਰਾ॥ ੩੧॥
ਹਿੰਦੂ ਬ੍ਰਿੰਦ ਤੁਰਕ ਸਮੁਦਾਏ। ਖਰੇ ਬਜ਼ਾਰ ਬਿਓ ਬਿਸਮਾਏ॥
ਨਿਕਟਿ ਕੂਪ ਲਘੁ, ਤਿਸ ਥਲ ਗਏ। ਜਲ ਨਿਕਸਾਯੋ ਮੱਜਨ ਕਿਏ॥ ੩੩॥
ਜਪੁਜੀ ਪਾਠ ਕਰਨ ਪੁਨ ਲਾਗੇ। ਬੈਠੇ, ਹੁਤੈ ਬਿਰਛ ਤਿਸ ਆਗੇ॥
ਕਹਯੋ 'ਜਬਹਿ ਹਮ ਸੀਸ ਨਿਵਾਇ'। ਤਬ ਦੇਖਹੁ ਤੁਮ ਤੇਗ ਚਲਾਇ'॥ ੩੪॥
ਚਰਯੋ ਦੁਪਹਿਰਾ ਜਬ ਇਕ ਘਰੀ। ਜਪੁਜੀ ਪਠਤਿ ਸੁ ਪੂਰੀ ਕਰੀ॥
ਭੋਗ ਪਾਇ ਜਬ ਸੀਸ ਨਿਵਾਯੋ। ਪੁਨ ਊਪਰ ਕੋ ਜਬਹਿ ਉਠਾਯੋ॥ ੩੭॥
ਸਈਯਦ ਤਬਿ ਕਰਿ ਕੈ ਬਾਹੂ॥ ਤੇਗ ਪ੍ਰਹਾਰਿ ਤਾਕਿ ਗਰ ਮਾਂਹੂ॥
ਕਰੀ ਚਲਾਵਨਿ ਗਈ ਨ ਤਹਿ ਲੌ॥ ਧਰ ਤੇ ਸਿਰ ਉਤਰਯੋ ਗੁਰ ਪਹਿਲੌਂ॥ ੩੮॥

(ਰਾਸ ੧੨, ਅੰਸੂ ੬੫)

ਫੇਰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਸਭ ਤੋਂ ਪਹਿਲਾਂ ਜਪੁਜੀ ਸਾਹਿਬ ਪੜ੍ਹਨ ਦੀ ਆਗਿਆ ਕੀਤੀ ਹੈ। ਬ੍ਰਹਮਗਿਆਨ ਦੀ ਪ੍ਰਾਪਤੀ ਵਾਸਤੇ ਵੀ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਨ ਦੀ ਤਾਕੀਦ ਕੀਤੀ ਹੈ।

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਜਦੋਂ ਸਿੱਖਾਂ ਨੇ ਸ੍ਰੀ ਜਪੁਜੀ ਸਾਹਿਬ ਦੇ ਮਹਾਤਮ ਬਾਰੇ ਪੁਛਿਆ: —

*"ਸ੍ਰੀ ਪ੍ਰਭ ਪਾਤਸ਼ਾਹ ਗੁਰ ਸਾਚੇ। ਇਹੁ ਬਤਾਇ ਸੰਸੈ ਚਿਤ ਰਾਚੇ॥ ੧੩॥*
*ਲੇਤਿ ਮੁਕਤਿ ਜਪੁ ਪਾਠਕ ਜੋਇ? ਕੈ ਸਰੀਰ ਕੀ ਰਛਾ ਹੋਇ?*
*ਇਹ ਨਿਰਣੈ ਹਮ ਪਾਵਹਿ ਜੈਸੇ। ਸਿਖਨ ਹੇਤ ਉਚਾਰਹੁ ਤੈਸੇ॥ ੧੪॥*

ਤਾਂ ਹਜ਼ੂਰ ਨੇ ਫੁਰਮਾਇਆ: —

*'ਸ੍ਰੀ ਮੁਖ ਤੇ ਫੁਰਮਾਵਨ ਕੀਨ। ਅੰਮ੍ਰਿਤ ਫਲ ਕਿਸਹੂੰ ਕਰ ਲੀਨ।*
*ਜੋ ਅਚ ਲੇਹਿ ਅਮਰ ਹੁਇ ਜਾਹਿ। ਭੁਖ ਤ੍ਰਿਖਾ ਭੀ ਦੁਖ ਬਿਨਸਾਇ॥ ੧੫॥*
*ਅੰਮ੍ਰਿਤ ਫਲ ਜਿਮ ਦੋਨੋ ਕਰੇ। ਤਥਾ ਸ਼ਕਤਿ ਜਪੁਜੀ ਜੁਗ ਧਰੇ।'*
*ਤਨ ਕੀ ਰੱਛਾ ਮੁਕਤਿ ਪਦਾਰਥ। ਦੇ ਦੋਨੋ ਕੋ ਸਦਾ ਸਕਾਰਥ॥ ੧੬॥*
*ਮੁਕਤਿ ਜੁਗਤਿ ਉਤਮ ਪਦ ਪਾਵੈ। ਸੁਖੀ ਹੋਇ ਨਹਿ ਅਵਗਤ ਜਾਵੈ॥ ੨੬॥*

*(ਰਿਤੂ ਪਵੀਂ ਅੰਸੂ ੨੭)*

*ਸ੍ਵੈਯਾ॥ ਜਪੁ ਜਾਪੁ ਕਿਯੇ ਅਘ ਕੋਟ ਹਰੈ, ਨਿਤ ਦਾਨ ਵਧੈ, ਬੁਧਿ ਸਾਰ ਧਰੈ।*
*ਮਨ ਭਾਵ ਵਧੈ, ਸੁਖ ਕਾਮ ਸਧੈ, ਸੁਰ ਸਾਧਨ ਮੈ ਤਮ ਪੁੰਜ ਖਹਰੈ॥*
*ਧਨ ਮੈ, ਤਨ ਮੈ, ਘਰ ਮੈ, ਸੁਤ ਮੈ, ਅਰੁ ਨਾਰਿ ਬਿਖੈ ਸਭ ਦੋਖ ਟਰੈ॥*
*ਜਿਹ ਪ੍ਰੀਤ ਨਹੀ ਪ੍ਰਤੀਤ ਨਹੀਂ ਤਿਸ ਕੋ ਦੇਹਿ ਸੁ ਦੋਖ ਕਰੈ॥ ੨੨॥*
*ਜਪੇ ਜਾਪ ਤਨ ਤਾਪ ਖਪੁ, ਆਰਬਲਾ ਵਧ ਜਾਇ॥*
*ਕਰਹਿ ਕਾਮਨਾ ਜਥਾ ਉਰ, ਤਥਾ ਜਾਪ ਤੇ ਪਾਇ॥ ੩੫॥*
*ਅਬ ਸੁਨੀਏ ਇਕ ਜਪ ਪੜ੍ਹੈ, ਸਤਿਗੁਰ ਸਿੱਖ ਕੇ ਸੰਗ।*
*ਭੁਗਤਿ ਮੁਕਤਿ ਬਖਸ਼ੀ ਗੁਰੂ, ਦਰਗਹ ਜਾਹਿ ਨਿਸੰਗ॥ ੩੮॥*
*ਸਭਿ ਪ੍ਰਸੰਗ ਕੇ ਅੰਤ ਮਹਿ, ਕਹਿੰ ਦਸਮੇਂ ਪਾਤਸਾਹੁ।*
*ਕਰਯੋ ਨੇਮ ਨਿਤ ਜਪ ਪੜ੍ਹੇ, ਸਭਿ ਬਯ ਲਗ ਨਿਰਬਾਹੁ॥ ੩੯॥*
*ਆਤਮਦਰਸੀ ਕੀ ਗਤੀ, ਪ੍ਰਾਪਤਿ ਤਿਸ ਕੋ ਹੋਇ॥*
*ਰਹੈ ਸੰਗ ਤਿਹ ਸਤਿਗੁਰੂ, ਪਾਹਿ ਸਹਾਇਕ ਸੋਇ॥ ੪੦॥*
*ਜਿਉਂ ਧੰਨੇ ਕੀ ਧੇਨੁ ਕੋ, ਠਾਕੁਰ ਚਾਰੇ ਨਿਤ।*
*ਕਰ ਪ੍ਰਤੀਤ ਨਿਤ ਜਪ ਪੜੇ, ਤਿਮ ਤਿਹ ਸਤਿਗੁਰ ਮਿਤ॥ ੪੧॥*
*ਪੜੈ ਸੁਨੈ ਚਿਤ ਲਾਇ ਕੈ, ਜੋ ਲਿਖਿ ਦੇਯ ਸਪ੍ਰੀਤ॥*

ਮਨ ਚਿੰਤਤ ਫਲ ਪਾਇ ਕੈ, ਤਰਿ ਹੈ ਸੁਖ ਭੈ-ਭੀਤ॥ ੪੨॥
ਭੇਟਾ ਕਰਿ ਉਪਦੇਸ ਗੁਰ, ਤਬੀ ਫਲੈ ਗੁਰਸਿਖ।
ਜਥਾ ਸ਼ਕਤਿ ਜਪ ਕੋ ਜਪੈ, ਸਿਧ ਹੋਇ ਗੁਰਮੁਖ॥ ੪੩॥

(ਰਿਤੁ ਪਹੀ, ਅੰਸੂ ੨੭)

ਰਹਿਤਨਾਮਿਆਂ ਵਿੱਚ ਵੀ ਬਚਨ ਆਉਂਦੇ ਹਨ।

'ਬਿਨ ਜਪੁ ਜਾਪੁ ਜਪੇ ਬਿਨਾਂ, ਜੋ ਜੇਵੈ ਪ੍ਰਸਾਦਿ॥
ਸੋ ਬਿਸਟਾ ਕਾ ਕਿਰਮ ਹੋਇ, ਜਨਮ ਗਵਾਇਓ ਬਾਦਿ॥'

(ਰਹਿਤਨਾਮਾ ਭਾਈ ਪ੍ਰਹਲਾਦ ਸਿੰਘ ਜੀ)

'ਵਾਹਿਗੁਰੂ ਪੁਨ ਮੰਤ੍ਰ ਸੁ ਜਾਪ॥ ਕਰਿ ਇਸਨਾਨ ਪੜੇ ਜਪ ਜਾਪ॥
ਸੰਧਯਾ ਸਮੈ ਸੁਨੈ ਰਹਿਰਾਸ॥ ਕੀਰਤਨ ਕਥਾ ਸੁਨੇ ਹਰਿ ਜਾਸ॥
ਇਨ ਪੈ ਨੇਮ ਜੁ ਏਕ ਕਰਾਇ॥ ਸੋ ਸਿਖ ਅਮਰਪੁਰੀ ਮਹਿ ਜਾਇ॥'

(ਰਹਿਤਨਾਮਾ)

'ਇਹ ਜਪੁ ਕਰਤੇ ਪੁਰਖ ਕਾ ਸਚ ਨਾਨਕ ਕੀਆ ਬਖਾਣ॥
ਜਗਤ ਉਧਾਰਨ ਕਾਰਨੇ ਧੁਰੋਂ ਹੋਆ ਫੁਰਮਾਣ॥
ਅੰਮ੍ਰਿਤ ਵੇਲਾ ਸਚ ਨਾਮ ਜਪੁ ਪੜੀਐ ਕਰ ਇਸਨਾਨ॥
ਹਿਤ ਚਿਤ ਕਰ ਜੋ ਜਪ ਪੜੇ, ਦਰਗਹ ਪਾਵੈ ਮਾਨ॥

## ਅੰਮ੍ਰਿਤ ਵੇਲਿਆਂ ਦੀ ਵਿਚਾਰ

੧. ਮਨੁਖਾ ਜਨਮ ਭੀ ਅੰਮ੍ਰਿਤ ਵੇਲਾ ਹੈ। ੮੪ ਲੱਖ ਜੂਨ ਤੋਂ ਮਗਰੋਂ ਪ੍ਰਾਪਤ ਹੋਇਆ ਹੈ।

'ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥' (ਅੰਗ ੧੨)

੨. ਕਿਸ਼ੋਰ (ਬਾਲਕ) ਅਵਸਥਾ ਵੀ ਅੰਮ੍ਰਿਤ ਵੇਲਾ ਹੈ ਕਿਉਂਕਿ ਇਸ ਵਿਚ ਪਿਛਲੇ ਜਨਮਾਂ ਦੇ ਸੰਸਕਾਰ ਭੁਲੇ ਹੁੰਦੇ ਹਨ ਅਤੇ ਨਵੇਂ ਹਾਲੇ ਪਏ ਨਹੀਂ ਹੁੰਦੇ। ਇਸੇ ਅਵਸਥਾ ਵਿਚ ਧ੍ਰੂਅ ਤੇ ਪ੍ਰਹਿਲਾਦ ਨੂੰ ਪਰਮੇਸਰ ਦੀ ਪ੍ਰਾਪਤੀ ਹੋਈ ਸੀ।

੩. ਜੁਵਾ ਅਵਸਥਾ ਭੀ ਅੰਮ੍ਰਿਤ ਵੇਲਾ ਹੈ ਕਿਉਂਕਿ:—

ਭਵ ਸਾਗਰ ਕੇ ਤਰਨ ਕੌ ਤਰਨ ਅਵਸਥਾ ਆਹਿ॥' (ਅੰਗ ੪੦੬)

੪. ਬਿਰਧ ਅਵਸਥਾ ਵੀ ਅੰਮ੍ਰਿਤ ਵੇਲਾ ਹੈ। ਕਿਉਂਕਿ ਦੁਨਿਆਵੀ ਕਾਰ-ਵਿਹਾਰ ਕਰ ਚੁਕਾ ਹੁੰਦਾ ਹੈ ਅਤੇ ਮੌਤ ਨੇੜੇ ਦਿਸਦੀ ਹੈ।

੫. ਚਹੁੰ ਜੁਗਾਂ ਵਿੱਚੋਂ ਕਲਯੁਗ ਦਾ ਸਮਾਂ ਵੀ ਅੰਮ੍ਰਿਤ ਵੇਲਾ ਹੈ।

ਯਥਾ:-'ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥'' (ਅੰਗ ੩੪੬)

'ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥
ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥' (ਅੰਗ ੧੧੮੫)

'ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥' (ਅੰਗ ੭੪੭)

ਏਸੇ ਜੁਗ ਵਿੱਚ ਹੀ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਨਿਰਪੱਖ ਤੇ ਸਭ ਨੂੰ ਸਾਂਝਾ ਉਪਦੇਸ਼ ਪ੍ਰਾਪਤ ਹੋਇਆ ਹੈ। ਧੁਰ ਕੀ ਬਾਣੀ ਨੂੰ—

'ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ॥
ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ॥'
(ਅੰਗ ੩੦੦)

'ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ॥
ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ॥
ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ॥
ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ।
(ਅੰਗ ੧੩੧੮)

'ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥
(ਅੰਗ ੭੪੮)

੬. ਸੰਗਤ ਦੀ ਪ੍ਰਾਪਤੀ ਦਾ ਸਮਾਂ ਵੀ ਅੰਮ੍ਰਿਤ ਵੇਲਾ ਹੈ।

੭. ਸਤਿਗੁਰਾਂ ਦੀ ਸ਼ਰਨ ਆਉਣ ਦਾ ਸਮਾਂ ਵੀ ਅੰਮ੍ਰਿਤ ਵੇਲਾ ਹੈ।

੮. ਪ੍ਰਤੱਖ ਖੰਡੇ ਦਾ ਅੰਮ੍ਰਿਤ ਛਕਣ ਦਾ ਵੇਲਾ ਵੀ ਅੰਮ੍ਰਿਤ ਵੇਲਾ ਹੈ ਕਿਉਂਕਿ :—

'ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥
(ਅੰਗ ੯੧੮)

'ਪੀਵਹੁ ਪਾਹੁਲ ਖੰਡੇ ਧਾਰ ਹੁਇ ਜਨਮ ਸੁਹੇਲਾ॥
ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ॥
(ਵਾਰ ੪੧/੧)



